# ਸਿਖੀ ਦਾ ਧੁਰਾ
# ਗੁਰੂ ਅਮਰਦਾਸ ਜੀ

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥ (853)

ਦੂਖ ਰੋਗ ਸੰਤਾਪ ਉਤਰੇ
ਸੁਣੀ ਸਚੀ ਬਾਣੀ ॥(922)

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ
ਸੁ ਅੰਮ੍ਰਿਤੁ ਗੁਰ ਤੇ ਪਾਇਆ ॥(918)

ਭਲੇ ਅਮਰਦਾਸ ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ ॥

# ਗੁਰੂਅਮਰ ਦਾਸ ਜੀ ਦੀ ਬਾਣੀ ਦੇ ਕੁਝ ਅੰਸ਼:

## ਸਲੋਕ ਮਃ ੩ ॥

ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥
ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥
ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ ॥੧॥ (558)

1. ਇਕ ਮਨੁੱਖ ਨੇ ਭਰ ਕੇ ਸ਼ਰਾਬ ਦਾ ਭਾਂਡਾ ਆਂਦਾ ਤੇ ਦੂਜੇ ਨੇ ਵਿਚੋਂ ਪਿਆਲਾ ਭਰ ਲਿਆ।
2. ਪਾਗ਼ਲਪੁਣਾ, ਝਲਪੁਣਾ। 3. ਸ਼ਰਾਬ।

## ਪਉੜੀ ॥

ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ ॥
ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ ॥
ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ ॥
ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ ॥
ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ ॥੨੧॥

## ਸਲੋਕ ਮਃ ੩ ॥

ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥ ਨਾਨਕ
ਆਸਾ ਪੂਰੀਆ ਸਚੇ ਸਿਉ ਚਿਤੁ ਲਾਇ ॥੧॥ (517)

# ਕਲਿਜੁਗਿ ਪ੍ਰਮਾਣੁ ਨਾਨਕ ਗੁਰ ਅੰਗਦੁ ਅਮਰੁ ਕਹਾਇਓ

ਭਗਵਦ ਗੀਤਾ ਵਿਚ ਸ੍ਰੀ ਕ੍ਰਿਸ਼ਨ ਜੀ ਫਰਮਾਂਦੇ ਹਨ ਅਧਿਆਇ 4, ਪਦੇ 6,7,8

"ਭਾਵੇਂ ਮੈਂ ਨਾ ਜਨਮ ਲੈਂਦਾ ਹਾਂ ਅਤੇ ਨ ਮਰਦਾ ਹਾਂ ਅਤੇ ਸਭ ਜੀਵਾਂ ਦਾ ਸੁਆਮੀ ਹਾਂ ਤਾਂ ਵੀ ਮੈਂ ਹਰ ਇਕ ਯੁਗ ਵਿਚ ਅਪਣੇ ਆਪ ਨੂੰ ਪਰਗਟ ਕਰਦਾ ਹਾਂ।" (6)

"ਜਦ ਵੀ ਅਤੇ ਜਿਥੇ ਵੀ ਧਰਮ ਦਾ ਪਤਨ ਹੁੰਦਾ ਹੈ ਅਤੇ ਅਧਰਮ ਦੀ ਪਰਧਾਨਤਾ ਹੋਣ ਲਗਦੀ ਹੈ ਤਦ ਤਦ ਮੈਂ ਅਵਤਾਰ ਲੈਂਦਾ ਹਾਂ।" (7)

"ਭਗਤਾਂ ਦਾ ਉਧਾਰ ਕਰਨ ਹਿਤ ਅਤੇ ਦੁਸ਼ਟਾਂ ਦਾ ਵਿਨਾਸ਼ ਕਰਨ ਅਤੇ ਧਰਮ ਨੂੰ ਮੁੜ ਕੇ ਸਥਾਪਨਾ ਕਰਨ ਹਿਤ ਮੈਂ ਹਰ ਯੁਗ ਵਿਚ ਪਰਗਟ ਹੁੰਦਾ ਹਾਂ।" (8)

## ਗੁਰੂ ਗਰੰਥ ਸਾਹਿਬ : 1390

"ਤ੍ਰੇਤੈ ਤੈ ਮਾਨਿਓ ਰਾਮੁ ਰਘੁਵੰਸੁ ਕਹਾਇਓ॥
ਦੁਆਪਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ॥
ਕਲਿਜੁਗਿ ਪ੍ਰਮਾਣੁ ਨਾਨਕ, ਗੁਰ ਅੰਗਦੁ **ਅਮਰੁ** ਕਹਾਇਓ॥"
**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ, ਆਦਿ ਪੁਰਖਿ ਫੁਰਮਾਇਓ।** (1390)

ਹੇ ਗੁਰੂ ਨਾਨਕ! ਕਲਜੁਗ ਵਿਚ ਤੂੰ ਹੀ ਸਮਰੱਥਾ ਵਾਲਾ ਹੈਂ, ਤੂੰ ਹੀ ਗੁਰੂ ਅੰਗਦ ਤੇ ਗੁਰੂ ਅਮਰਦਾਸ ਅਖਵਾਇਆ ਹੈ। ਇਹ ਤਾਂ ਅਕਾਲ ਪੁਰਖ ਨੇ ਹੁਕਮ ਦਿਤਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਾਜ ਸਦਾ ਸਥਿਰ ਤੇ ਅਟੱਲ ਹੈ।

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥**
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥
ਅੰਗਦਿ ਕਿਰਪਾ ਧਾਰਿ **ਅਮਰੁ** ਸਤਿਗੁਰੁ ਥਿਰੁ ਕੀਅਉ॥

**ਹਰੀ ਦੀ ਅਪਣੀ ਜੋਤ ਗੁਰੂ ਨਾਨਕ ਸਾਹਿਬ ਜਦ ਸੰਸਾਰ ਤੇ ਆਏ ਤਾਂ ਉਨ੍ਹਾਂ ਦੇ ਅਪਣੇ ਸ਼ਬਦਾਂ ਵਿਚ ਸੰਸਾਰ ਦੀ ਹਾਲਤ:**

1. "ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥" ਪੰਨਾ 145 ਅਰਥਾਤ ਇਸ ਕਲਯੁਗ ਵਿਚ ਰਾਜੇ ਕਸਾਈ ਬਣ ਗਏ ਹਨ ਅਤੇ ਧਰਮ ਖੰਬ ਲਗਾ ਕੇ ਉਡ ਗਿਆ ਹੈ। ਝੂਠ, ਅਮਾਵਸ ਦੇ ਅੰਧੇਰੇ ਦੀ ਤਰ੍ਹਾਂ ਸਭ ਪਾਸੇ ਫੈਲਿਆ ਹੋਇਆ ਹੈ ਅਤੇ ਸਚਾਈ ਦਾ ਚੰਦਰਮਾ ਕਿਸੀ ਪਾਸੇ ਨਜ਼ਰ ਨਹੀਂ ਆਂਦਾ।"

2. "ਸਰਮ ਧਰਮ ਕਾ ਡੇਰਾ ਦੂਰਿ।
ਨਾਨਕ ਕੂੜੁ ਰਹਿਆ ਭਰਪੂਰਿ।" (471)

3. "ਸਰਮੁ ਧਰਮੁ ਦੁਇ ਛਪਿ ਖਲੋਏ
ਕੂੜੁ ਫਿਰੈ ਪਰਧਾਨੁ ਵੇ ਲਾਲੋ।" (722)

## ਭਟਾਂ ਦੇ ਸਵਈਏ ਵਿਚ ਗੁਰੂ ਅਮਰਦਾਸ ਜੀ:

ਭਲਉ ਪ੍ਰਸਿਧੁ ਤੇਜੋ ਤਨੌ ਕਲੵ ਜੋੜਿ ਕਰ ਧ੍ਯਾਇਅਓ।
ਸੋਈ ਨਾਮੁ ਭਗਤ ਭਵਜਲ ਹਰਣੁ ਗੁਰ ਅਮਰਦਾਸ ਤੈ ਪਾਇਓ। (1393)

ਤੇਜੋ (ਤੇਜ ਭਾਨ) ਦੇ ਪੁਤ੍ਰ ਭਲਿਆਂ ਦੀ ਕੁਲ ਵਿਚ ਪ੍ਰਸਿਧ ਅਮਰਦਾਸ ਜੀ ਨੂੰ ਕੱਲ ਕਵੀ ਹਥ ਜੋੜ ਕੇ ਅਰਾਧਦਾ ਹੈ ਤੇ ਆਖਦਾ ਹੈ ਕਿ ਹੇ ਗੁਰੂ ਅਮਰਦਾਸ! ਭਗਤਾਂ ਦਾ ਜਨਮ-ਮਰਨ ਕਟਣ ਵਾਲਾ ਨਾਮ ਤੂੰ ਪਾ ਲਿਆ ਹੈ।

ਗੁਰੁ ਅਮਰਦਾਸੁ ਨਿਜ ਭਗਤੁ ਹੈ ਦੇਖਿ ਦਰਸੁ ਪਾਵਉ ਮੁਕਤਿ। (1394)

ਗੁਰੂ ਅਮਰਦਾਸ ਅਕਾਲਪੁਰਖ ਦਾ ਪਿਆਰਾ ਭਗਤ ਹੈ। ਉਨ੍ਹਾਂ ਦੇ ਦਰਸ਼ਨਾਂ ਨਾਲ ਮੁਕਤੀ ਪ੍ਰਾਪਤ ਹੁੰਦੀ ਹੈ।

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ।
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ।...

ਸਾਰੀਆਂ ਕਲਾ ਵਾਲੇ ਨਰਾਇਣ ਨੇ ਜਗ ਵਿਚ ਪ੍ਰਵੇਸ਼ ਕੀਤਾ ਹੈ। ਨਿਰੰਕਾਰ ਨੇ ਮੰਡਲ (solar system) ਦੀ ਇਸ ਦੁਨੀਆ ਵਿਚ ਆਪਣੀ ਜੋਤ ਨੂੰ ਆਕਾਰ ਕੀਤਾ ਹੈ।

ਨਾਨਕ ਕੁਲਿ ਨਿੰਮਲੁ ਅਵਤਰ੍ਯਿਉ ਅੰਗਦ ਲਹਣੇ ਸੰਗਿ ਹੁਅ।
ਗੁਰ ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ। (1395)

ਲਹਿਣੇ ਅੰਗਦ ਨੇ ਅਮਰਦਾਸ ਸਮੇਤ, ਗੁਰੂ ਨਾਨਕ ਦੇ ਨਿਰਮਲ ਕੁਲ ਅੰਦਰ ਅਵਤਾਰ ਲਿਆ ਹੈ। ਹੇ ਗੁਰੂ ਅਮਰਦਾਸ ਜੀ! ਹੇ ਸੰਸਾਰ ਦੇ ਤਾਰਨ ਨੂੰ ਜਹਾਜ਼! ਮੈਂ ਹਰੇਕ ਜਨਮ ਵਿਚ ਤੇਰੇ ਚਰਨਾਂ ਦੀ ਸਰਨ (ਰਹਾਂ)।

ਨਾਨਕ ਕੁਲਿ ਨਿੰਮਲੁ ਅਵਤਰ੍ਉ, ਗੁਣ ਕਰਤਾਰੈ ਉਚਰੈ।
ਗੁਰੁ ਅਮਰਦਾਸੁ ਜਿਨ ਸੇਵਿਅਉ, ਤਿਨ੍ ਦੁਖੁ ਦਰਿਦ੍ਰ ਪਰਹਰਿ ਪਰੈ। (1395)

ਨਾਨਕ ਦੀ ਕੁਲ ਵਿਚ (ਗੁਰੂ ਅਮਰਦਾਸ ਜੀ) ਨਿਰਮਲ ਅਵਤਾਰ ਹੋਇਆ ਹੈ, ਜੋ ਕਰਤਾਰ ਦੇ ਗੁਣਾਂ ਨੂੰ ਉਚਾਰਦਾ ਹੈ। ਜਿਨ੍ਹਾਂ ਨੇ ਗੁਰੂ ਅਮਰਦਾਸ ਜੀ ਨੂੰ ਸੇਵਿਆ ਹੈ, ਉਹਨਾਂ ਦੇ ਦੁਖ ਤੇ ਦਰਿਦ੍ਰ ਦੂਰ ਹੋ ਜਾਂਦੇ ਹਨ।

ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ। (1396)

ਭਲਿਆਂ ਦੀ ਕੁਲ ਵਿਚ ਪਰਗਟ ਹੋਏ ਹੇ ਗੁਰੂ ਅਮਰਦਾਸ ਜੀ! ਤੇਰੇ ਗੁਣ ਵਰਣਨ ਨਹੀਂ ਹੋ ਸਕਦੇ। ਤੇਰੇ ਜਿਹਾ ਤੂੰ ਆਪ ਹੀ ਹੈਂ।

ਡਾ: ਕੁਲਦੀਪ ਸਿੰਘ (ਰਿਟ: ਮੁਖੀ ਸਰਜਰੀ ਵਿਭਾਗ ਪੀ.ਜੀ.ਆਈ. ਚੰਡੀਗੜ੍ਹ)
2080, ਸੈਕਟਰ - 15-ਸੀ, ਚੰਡੀਗੜ੍ਹ - 160 015
Phone : 772980. e:mail : nanaksdas@glide.net.in

# ਸਿੱਖੀ ਦਾ ਧੁਰਾ: ਗੁਰੂ ਅਮਰਦਾਸ ਜੀ

ਡਾ: ਕੁਲਦੀਪ ਸਿੰਘ

ਅਕਾਲ ਪੁਰਖ ਦੀ ਮੌਜ ਵਿਚ ਸੈਂਕੜੇ ਧਰਮ, ਸਭਿਆਤਾਵਾਂ ਹਨ, ਬੋਲੀਆਂ ਹਨ, ਲਿੱਪੀਆਂ ਹਨ । ਅਕਾਲ ਪੁਰਖ ਨੂੰ ਮੰਨਨ ਵਾਲੇ ਹਨ, ਅਕਾਲ ਪੁਰਖ ਤੋਂ ਮੁਨਕਰ ਹਨ ਪਰ ਅਕਾਲ ਪੁਰਖ ਨੂੰ ਸਾਰੇ ਮੰਨਜ਼ੂਰ ਹਨ । ਗੁਰੂ ਨਾਨਕ ਸਾਹਿਬ ਨੂੰ ਇਸ ਦਾ ਗਿਆਨ ਛੋਟੀ ਅੱਵਸਥਾ ਵਿਚ ਹੀ ਸੀ ਜਦ ਉਨ੍ਹਾਂ ਗੋਪਾਲ ਪਾਂਧੇ ਨੂੰ 7 ਸਾਲ ਦੀ ਉਮਰ ਵਿਚ ਰਾਗ ਆਸਾ ਵਿਚ ਲਿਖੀ ਪੱਟੀ ਲਿਖ ਕੇ ਪੇਸ਼ ਕੀਤੀ "ਸਸੈ ਸੋਇ ਸ੍ਰਿਸਟ ਜਿਨਿ ਸਾਜੀ ਸਭਨਾ ਸਾਹਿਬ ਏਕ ਭਇਆ (ਪੰਨਾ 432) ਇਸ ਪੱਟੀ ਰਾਹੀਂ ਗੁਰੂ ਸਾਹਿਬ ਨੇ "ਗੁਰਮੁਖੀ" ਦੇ 35 ਅੱਖਰ, ਇਨ੍ਹਾਂ ਦੀਆਂ ਆਵਾਜ਼ਾਂ ਸਮੇਤ ਲਿਖੇ - ਇਸ ਤੋਂ ਪਹਿਲਾਂ ਸਿਰਫ ਲੰਡੇ ਹੀ ਸਨ ਅਤੇ ਉਨ੍ਹਾਂ ਦੇ ਅੱਖਰ 35 ਨਹੀਂ ਸਨ । ਗੁਰੂ ਨਾਨਕ ਨੇ ਛੋਟੀ ਅਵੱਸਥਾ ਵਿਚ ਹੀ ਅਨੁਭਵ ਕੀਤਾ ਕਿ ਅਸਲੀ ਧਰਮ ਕਿਧਰੇ ਨਹੀਂ ਸੀ ਸਿਰਫ ਧਾਰਮਿਕ ਰਸਮੋ ਰਿਵਾਜ ਹੀ ਸਨ: "ਕਲ ਕਾਤੀ ਰਾਜੇ ਕਸਾਈ ਧਰਮੁ ਪੰਖ ਕਰਿ ਉਡਰਿਆ" (ਪੰਨਾ145) । "ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ"..... (ਪੰਨਾ 471) 500 ਸਾਲ ਤੋਂ ਮੁਸਲਮਾਨੀ ਰਾਜ ਸੀ । ਮੁਸਲਮਾਨ ਹਿੰਦੂਆਂ ਨੂੰ ਕਾਫਰ ਅਤੇ ਹਿੰਦੂ ਮੁਸਲਮਾਨਾਂ ਨੂੰ ਮਲੇਛ ਕਹਿੰਦੇ ਸਨ। ਹਿੰਦੂ ਸਾਹਸਹੀਨ ਹੋ ਚੁਕੇ ਸਨ: "ਅੰਤ-ਰਿ ਪੂਜਾ ਪੜਿਹ ਕਤੇਬਾਂ ਸੰਜਮ ਤੁਰਕਾਂ ਭਾਈ" "ਨੀਲ ਵਸਤਰ ਪਹਿਰ ਹੋਵੈ ਪਰਵਾਨ, ਮਲੇਛ ਧਾਨ ਲੈ ਪੂਜਿਹ ਪੁਰਾਣ"।। "ਅਭਾਖਿਆ ਕਾ ਕੁੱਠਾ ਬਕਰਾ ਖਾਣਾ, ਚੌਂਕੇ ਉਪਰਿ ਕਿਸੈ ਕ ਜਾਣਾ...." (ਪੰਨਾ 472) । ਗੁਰੂ ਸਾਹਿਬ ਆਪਣੇ ਖਿਆਲਾਂ ਵਿਚ ਖੁਭੇ ਰਹਿੰਦੇ ਸਨ ਜਦ ਹਰੀ ਦਾਸ ਵੈਦ ਨੂੰ ਬੁਲਾਇਆ ਗਿਆ। ਉਸਨੇ ਨਬਜ਼ ਫੜੀ ਅਤੇ ਗੁਰੂ ਜੀ ਨੇ ਉਚਾਰਨ ਕੀਤਾ,"ਵੈਦੁ ਬੁਲਾਇਆ ਵੈਦਗੀ ਪਕੜਿ ਢੰਡੋਲੇ ਬਾਹ।। ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ....." ਪੰਨਾ 1279।। ਹਰਿ ਵਕਤ ਅਕਾਲ ਪੁਰਖ ਦੇ ਧਿਆਨ ਵਿਚ ਰਹਿੰਦੇ ਹੋਏ ਜਦ ਉਨ੍ਹਾਂ ਵੇਂਈ ਨਦੀ ਵਿਚ ਟੁੱਭੀ ਮਾਰੀ ਤਾਂ ਅਕਾਲ ਪੁਰਖ ਨਾਲ ਸਨਮੁਖ ਹੋ ਕੇ ਉਨ੍ਹਾਂ ਨੂੰ ਇਕ ਨਵੇਂ ਧਰਮ ਅਤੇ ਪੰਥ ਦੀ ਸਿਰਜਨਾ ਦੀ ਆਗਿਆ ਮਿਲੀ "ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ" ਉਨ੍ਹਾਂ ਨੂੰ ਯਕੀਨ ਹੋ ਗਿਆ ਕਿ ਉਨ੍ਹਾਂ ਦੀ ਡਿਊਟੀ ਪ੍ਰਚੱਲਤ ਧਰਮਾਂ ਵਿਚ ਸੁਧਾਰ ਦੀ ਨਹੀਂ ਜਿਹੜਾ ਇਕ ਅਸੰਭਵ ਕੰਮ ਹੈ ਪਰ ਇਕ ਨਵੇਂ ਧਰਮ ਅਤੇ ਪੰਥ ਦੀ ਸਿਰਜਨਾ ਹੈ ਜਿਸਨੇ ਕੁਲ ਦੁਨੀਆਂ ਦੇ ਧਰਮਾਂ ਨੂੰ ਸੇਧ ਦੇਣੀ ਹੈ। ਵੇਂਈ ਨਦੀ ਵਿੱਚੋਂ ਨਿਕਲ ਕੇ ਉਨ੍ਹਾਂ ਇਸ ਸਰੇਸ਼ਟ ਅਤੇ ਵਿਗਿਆਨਕ ਧਰਮ ਅਤੇ ਪੰਥ ਦੀ ਸਿਰਜਨਾ ਦਾ ਪ੍ਰੋਗ੍ਰਾਮ 1499 ਵਿਚ ਅਰੰਭਿਆ। 40 ਸਾਲ ਉਨ੍ਹਾਂ ਇਕ ਮਨੁੱਖਤਾ ਦੇ ਸਰਬ ਸਾਂਝੀਵਾਲਤਾ ਦੇ ਧਰਮ ਦਾ ਪ੍ਰਚਾਰ ਕੀਤਾ। ਇਸ ਵਿੱਚੋਂ ਕੋਈ 28 ਸਾਲ ਉਨ੍ਹਾਂ ਸਾਰੇ ਹਿੰਦੁਸਤਾਨ ਅਤੇ ਨਾਲ ਲਗਦੇ ਮੁਲਕਾਂ ਵਿਚ ਸਫਰ ਕਰਕੇ ਆਪਣੇ ਵਿਚਾਰਾਂ ਨਾਲ ਸੰਗਤਾਂ ਨੂੰ ਜੋੜਿਆ । ਜਿਨ੍ਹਾਂ ਭਗਤਾਂ ਦੀ ਬਾਣੀ ਦੇ ਵਿਚਾਰ ਉਨ੍ਹਾਂ ਦੇ ਵਿਚਾਰਾਂ ਨਾਲ ਮੇਲ ਖਾਂਦੇ ਸਨ, ਉਨ੍ਹਾਂ ਦੀ ਬਾਣੀ ਨੂੰ ਵੀ ਉਨ੍ਹਾਂ ਇੱਕਠਾ ਕਰਕੇ ਗੁਰੂ ਗਰੰਥ ਸਾਹਿਬ ਦੀ ਬੋਲੀ ਅਤੇ ਲਿੱਪੀ ਵਿਚ ਲਿਖ ਕੇ ਆਪਣੀ ਬਾਣੀ ਦੇ ਨਾਲ ਰੱਖ ਲਿਆ: "ਬੁਤ ਪੂਜਿ ਪੂਜਿ ਹਿੰਦੂ ਮੂਏ ਸਿਰੁ ਨਾਈ।। ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ।।......" ਪੰਨਾ 654 ਭਗਤ ਕਬੀਰਾ ਗੁਰੂ ਨਾਨਕ ਸਾਹਿਬ ਨੇ ਇਕ ਸਰਬਸਾਂਝੀਵਾਲਤਾ ਦੇ ਧਰਮ ਦਾ ਪ੍ਰਚਾਰ ਤਾਂ ਕੀਤਾ ਅਤੇ ਜਿੱਥੇ ਵਰਨ ਆਸ਼ਰਮ ਦੇ ਖਿਲਾਫ, ਵਹਿਮਾਂ ਭਰਮਾਂ ਦੇ ਖਿਲਾਫ, ਇਕ ਅਕਾਲ ਪੁਰਖ ਨਾਲ ਜੋੜਿਆ ਉੱਥੇ ਉਨ੍ਹਾਂ ਇਹ ਕੋਈ ਸੰਕੇਤ ਆਪਣੀ ਜ਼ਿੰਦਗੀ ਵਿਚ ਆਪਣੇ ਮੂੰਹੋ ਨਹੀਂ ਦਿੱਤਾ ਕਿ ਉਹ ਇਕ ਨਵਾਂ ਧਰਮ ਅਤੇ ਪੰਥ ਬਣਾ ਰਹੇ ਹਨ। ਉਨ੍ਹਾਂ ਨੇ ਸਾਰੀ ਜਗ੍ਹਾ ਲੋਕਾਂ ਨੂੰ ਆਪਣੇ ਵਿਚਾਰਾਂ ਨਾਲ ਜੋੜਿਆ। ਉਨ੍ਹਾਂ ਦੇ ਵਿਚਾਰ ਵਿਗਿਆਨ

ਭਰਪੂਰ ਸਨ:

1) "ਕੀਤਾ ਪਸਾਉ ਏਕੋ ਕਵਾਉ" (ਜਪੁਜੀ ਸਾਹਿਬ)

2) "ਧਰਤੀ ਹੋਰੁ ਪਰੈ ਹੋਰੁ ਹੋਰੁ..... ਪਾਤਾਲਾ ਪਾਤਾਲ ਲਖ ਆਗਾਸਾ ਆਗਾਸ" (ਜਪੁਜੀ ਸਾਹਿਬ)

3) "ਅਰਬਦ ਨਰਬਦ ਧੁੰਧੂਕਾਰਾ....... ਜਾ ਤਿਸ ਭਾਣਾ ਤਾਂ ਜਗਤ ਉਪਾਇਆ" (1035-1036)

ਉਨ੍ਹਾਂ ਦੀ ਵਿਗਿਆਨਕ ਸੋਚ ਅਨੁਸਾਰ ਇਸ ਨਵੇਂ ਆਧੁਨਿਕ ਧਰਮ ਅਤੇ ਪੰਥ ਦੀ ਸਿਰਜਨਾ ਲਈ 200 ਸਾਲ ਦਾ ਸਮਾਂ ਚਾਹੀਦਾ ਸੀ ਜਿਸ ਵਿਚ ਜਿੱਥੇ ਸੰਗਤਾਂ ਨੂੰ ਮਿਥਿਆਸ ਨਾਲੋਂ ਤੋੜਨਾ ਸੀ ਉੱਥੇ ਇਸ ਕੌਮ ਦਾ ਅਲੌਕਿਕ ਇਤਿਹਾਸ ਵੀ ਸਿਰਜਨਾ ਸੀ। ਜਦ ਉਨ੍ਹਾਂ ਲਹਿਣਾ ਜੀ ਨੂੰ ਗੁਰੂ ਅੰਗਦ ਥਾਪ ਕੇ ਮੱਥਾ ਟੇਕਿਆ ਤਾਂ ਅਕਾਲ ਪੁਰਖ ਵੱਲੋਂ ਮਿਲੀ ਗੁਰਿਆਈ ਗੁਰੂ ਅੰਗਦ ਨੂੰ ਸੌਂਪ ਦਿੱਤੀ ਅਤੇ ਉਨ੍ਹਾਂ ਨੂੰ ਖਡੂਰ ਸਾਹਿਬ ਜਾ ਕੇ ਗੁਰੂ ਨਾਨਕ ਸਾਹਿਬ ਦੇ ਸਿੰਘਾਸਨ ਤੇ ਬੈਠ ਕੇ ਪੰਥ ਦੀ ਰਚਨਾ ਅਰੰਭਣ ਲਈ ਕਿਹਾ।। ਮਹਿਮਾਂ ਪਰਕਾਸ਼ ਦਾ ਕਰਤਾ ਸਰੂਪ ਦਾਸ ਲਿਖਦਾ ਹੈ: ਜਦ ਗੁਰੂ ਨਾਨਕ ਸਾਹਿਬ, ਗੁਰੂ ਅੰਗਦ ਦੇਵ ਜੀ ਨੂੰ ਖਡੂਰ ਸਾਹਿਬ ਮਿਲਣ ਗਏ ਤਾਂ ਉਨ੍ਹਾਂ ਨੇ ਇਹ ਬਚਨ ਉਚਾਰੇ:

"ਤਬ ਬਾਬੇ ਜੀ ਬਚਨ ਉਚਾਰਾ
ਹੇ ਮਹਾ ਪੁਰਖ ਕਾਹੇ ਤਪ ਧਾਰਾ
ਮੈਂ ਸਹਿਜ ਸੁਭਾਇ ਬੈਠਨ ਤੁਮ ਕਹਾ
ਤੁਮ ਕਿਆ ਤਪ ਧਾਰ ਖੇਦ ਤਨ ਸਹਾ।.......
ਤੁਮ ਸਦਾ ਅਨੰਦ ਬੈਠੋ ਸੁਖ ਆਸਨ।
ਮੈਂ ਅਪਨਾ ਤੁਹਿ ਦੀਓ ਸਿੰਘਾਸਨ।
ਅਬ ਜਗ ਕੋ ਉਪਦੇਸ ਹਰ ਕਰੋ।
ਗੁਰਮੁਖ ਪੰਥ ਜਗਤ ਮੋ ਧਰੋ।........
ਅਬ ਮਿਰਜਾਦ ਪੰਥ ਕੀ ਕਰੋ।
ਯਹ ਆਗਿਆ ਮੇਰੀ ਮਨ ਧਰੋ।.......
ਤਬ ਇਕ ਪੰਡਿਤ ਲੀਓ ਬੁਲਾਈ।
ਅਛਰ ਲਿਖ ਤਿਨ ਮਾਤ੍ਰਾ ਲਾਈ।
ਗੁਰਮੁਖੀ ਅਖਰ ਨਾਮ ਤਿਨ ਧਰਾ।
ਸ੍ਰੀ ਮੁਖ ਬਾਨੀ ਲਿਖ ਪੋਥੀ ਕਰਾ। (ਪੰਨਾ 326, ਮਹਿਮਾ ਪ੍ਰਕਾਸ਼, ਭਾਗ ੧)

ਗੁਰੂ ਅੰਗਦ ਦੇਵ ਜੀ ਨੇ ਸਭ ਤੋਂ ਵੱਡਾ ਕੰਮ ਇਹ ਕੀਤਾ ਕਿ ਗੁਰੂ ਦੀਆਂ ਸੰਗਤਾਂ ਨੂੰ ਜਿੱਥੇ ਗੁਰਮੁਖੀ ਸਿਖਾਈ ਉੱਥੇ ਉਨ੍ਹਾਂ ਨੂੰ ਗੁਰੂ ਸਾਹਿਬ ਦੀ ਬਾਣੀ ਲਿਖ ਕੇ ਯਾਦ ਕਰਾਈ। ਉਨ੍ਹਾਂ ਦੀ ਬੇਟੀ ਅਮਰੋ ਜਿਸਦੀ ਸ਼ਾਦੀ ਅਮਰਦਾਸ ਜੀ ਦੇ ਭਤੀਜੇ ਨਾਲ ਹੋਈ ਸੀ ਹਰ ਰੋਜ਼ ਸਵੇਰੇ ਘਰ ਦਾ ਕੰਮ ਕਾਜ ਕਰਦਿਆਂ ਬੜੀ ਸੁਰ ਨਾਲ ਜਪੁਜੀ ਸਾਹਿਬ ਅਤੇ ਹੋਰ ਸ਼ਬਦ ਪੜ੍ਹਦੀ ਸੀ।

**ਅਮਰਦਾਸ ਨੇ "ਗੁਰੂ" ਅੰਗਦ ਜੀ ਨੂੰ ਲਭਿਆ:** ਅਮਰਦਾਸ ਜੀ ਨੇ ਇਕ ਸਵੇਰ ਆਪਣੇ ਭਰਾ ਦੇ ਘਰੋਂ ਬੜੀ ਸੁਰੀਲੀ ਆਵਾਜ਼ ਵਿਚ ਗਾਈ ਜਾਂਦੀ ਬਾਣੀ ਸੁਣੀ। ਜਦ ਉਨ੍ਹਾਂ ਦੇ ਕੰਨੀ ਇਹ ਤੁਕਾਂ ਪਈਆਂ......" ਭਇਆ ਮਨੂਰ ਕੰਚਨੁ ਫਿਰਿ ਹੋਵੈ ਜੇ ਗੁਰ ਮਿਲੈ ਤਿਨੇਹਾ ਏਕ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ" ਤਾਂ ਉਨ੍ਹਾਂ ਬੀਬੀ ਅਮਰੋ ਕੋਲੋਂ ਪੂਰਾ ਸ਼ਬਦ

ਸਰਵਨ ਕੀਤਾ ਅਤੇ ਉਨ੍ਹਾਂ ਨੇ ਯਾਦ ਕਰ ਲਿਆ। ਮਾਰੂ ਮਹਲਾ ੧ ਘਰੁ ੧ ਪੰਨਾ 990 ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥ ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀਂ ਅੰਤੁ ਹਰੇ॥੧॥ ਚਿਤ ਚੇਤਸਿ ਕੀ ਨਹੀਂ ਬਾਵਰਿਆ॥ ਹਰਿ ਬਿਸਰਤ ਤੇਰੇ ਗੁਣ ਗਲਿਆ॥੧॥ ਰਹਾਉ॥ ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥ ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥੧॥ ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥ ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨੀ ਚਿੰਤ ਭਈ॥੩॥ ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰ ਮਿਲੈ ਤਿਨੇਹਾ॥ ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥੪॥੩॥ (ਮਹਿਮਾ ਪਰਕਾਸ਼ ਭਾਗ ਦੂਜਾ ਪੰਨਾ 49-50).

ਹੁਣ ਉਹ ਬੀਬੀ ਅਮਰੋ ਨਾਲ ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾ ਨੂੰ ਤਿਆਰ ਹੋ ਗਏ। ਜਦ ਖਡੂਰ ਸਾਹਿਬ ਗੁਰੂ ਅੰਗਦ ਦੇਵ ਜੀ ਦੇ ਸਨਮੁਖ ਹੋਏ ਤਾਂ ਗੁਰੂ ਜੀ ਜਦ ਉਨ੍ਹਾਂ ਨੂੰ ਉਮਰ ਅਤੇ ਰਿਸ਼ਤੇ ਵਿਚ ਵੱਡੇ ਹੋਣ ਕਾਰਨ ਗਲਵਕੜੀ ਵਿਚ ਲੈਣ ਲੱਗੇ ਤਾਂ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਤੇ ਢਹਿ ਪਏ ਕਿ ਉਹ ਤਾਂ ਕੀੜੇ ਹਨ ਅਤੇ ਗੁਰੂ ਜੀ ਉਨ੍ਹਾਂ ਨੂੰ ਸ਼ਰਨ ਦੇਣ। ਉਸੀ ਦਿਨ ਤੋਂ ਅਮਰਦਾਸ ਜੀ ਗੁਰੂ ਅੰਗਦ ਜੀ ਦੀ, ਲੰਗਰ ਦੀ ਅਤੇ ਸੰਗਤਾਂ ਦੀ ਸੇਵਾ ਵਿਚ ਜੁਟ ਪਏ।

**ਅਮਰਦਾਸ ਗੁਰੂ ਅੰਗਦ ਦੀ ਸੇਵਾ ਵਿਚ:** ਅਮਰਦਾਸ ਜੀ ਦੀ ਉਮਰ 61 ਵਰੇ ਦੀ ਸੀ ਜਦ ਉਹ 36 ਸਾਲ ਦੇ ਗੁਰੂ ਅੰਗਦ ਦੇਵ ਜੀ ਨੂੰ ਮਿਲੇ। ਮੈਕਾਲਿਫ ਅਨੁਸਾਰ (ੜਰ;।੧੧ ਬ.ਪਕ 33), ਗੁਰੂ ਜੀ ਨੇ ਉਨ੍ਹਾਂ ਨੂੰ ਸਿਖਿਆ ਦਿੱਤੀ ਕਿ ਪਰਹੇਜ਼ ਕਰਨ ਵਾਲੀਆਂ ਵਸਤੂਆਂ ਹਨ: ਪਰਾਇਆ ਧਨ, ਪਰਾਈ ਇਸਤਰੀ, ਨਿੰਦਿਆ, ਈਰਖਾ, ਲੋਭ ਅਤੇ ਹੰਕਾਰ। ਹਥਾਂ ਪੈਰਾਂ ਨਾਲ ਸੰਗਤਾਂ ਦੀ ਸੇਵਾ ਕਰੋ॥ ਹੰਕਾਰ ਦਾ ਤਿਆਗਣਾ, ਭਾਣਾ ਮੰਨਣਾ ਅਤੇ ਹੁਕਮ ਵਿਚ ਰਹਿਣਾ ਹੀ ਸੱਚੇ ਸਿੱਖ ਦੀ ਨਿਸ਼ਾਨੀ ਹੈ॥ ਅਮਰਦਾਸ ਜੀ ਨੇ ਸਾਰਾ ਵਕਤ ਗੁਰੂ ਸਾਹਿਬ ਅਤੇ ਸੰਗਤਾਂ ਦੀ ਸੇਵਾ ਵਿਚ ਲਗਾਣਾ ਅਰੰਭਿਆ॥ ਅਮਰਦਾਸ ਜੀ ਅੰਮ੍ਰਿਤ ਵੇਲੇ ਉਠ ਕੇ ੩ ਕੋਹ (5 ਕਿਲੋਮੀਟਰ) ਦੂਰ ਦਰਿਆ ਬਿਆਸ ਤੇ ਇਸ਼ਨਾਨ ਕਰਨ ਉਪਰੰਤ ਪਾਣੀ ਦੀ ਗਾਗਰ ਭਰ ਕੇ ਲਿਆਂਦੇ ਅਤੇ ਗੁਰੂ ਜੀ ਨੂੰ ਇਸ਼ਨਾਨ ਕਰਾਂਦੇ। ਦਿਨ ਰਾਤ ਲੰਗਰ ਦੀ ਸੇਵਾ ਕਰਦੇ ਅਤੇ ਹਰਿ ਵਕਤ ਬਾਣੀ ਵੀ ਪੜ੍ਹਦੇ ਰਹਿੰਦੇ। ਇਕ ਦਿਨ ਗੁਰੂ ਜੀ ਦਾ ਸਿੱਖ ਗੋਂਦਾ ਮਰਵਾਹਾ ਆਇਆ ਅਤੇ ਅਰਜ਼ ਕੀਤੀ ਕਿ ਉਸਨੇ ਜ਼ਮੀਨ ਦਾ ਮੁਕੱਦਮਾ ਜਿੱਤਣ ਉਪਰੰਤ ਬਿਆਸ ਨਦੀ ਦੇ ਕੰਢੇ ਤੇ ਇਕ ਨਵਾਂ ਸ਼ਹਿਰ ਉਸਾਰਨਾ ਸ਼ੁਰੂ ਕੀਤਾ ਹੈ। ਉਸਨੇ ਆਪਣੇ ਕੰਮ ਵਿਚ ਗੁਰੂ ਜੀ ਤੋਂ ਮੱਦਦ ਮੰਗੀ। ਗੁਰੂ ਜੀ ਨੇ ਅਮਰਦਾਸ ਜੀ ਨੂੰ ਆਪਣੀ ਡੰਗੋਰੀ ਕਹਿੰਦੇ ਹੋਏ ਨਾਲ ਭੇਜਿਆ ਅਤੇ ਉਸਾਰੀ ਵਿਚ ਆਂਦੀਆਂ ਮੁਸ਼ਕਲਾਂ ਹਲ ਕਰਨ ਲਈ ਕਿਹਾ। ਅਮਰਦਾਸ ਜੀ ਨੇ ਰੋਜ਼ ਬਾਣੀ ਪੜ੍ਹਣੀ ਅਰਦਾਸਾਂ ਕਰਨੀਆਂ ਅਤੇ ਜਲਦੀ ਹੀ ਸਾਰੀ ਉਸਾਰੀ ਪੂਰੀ ਹੋ ਗਈ। ਇਸ ਵਿਚ ਗੁਰੂ ਜੀ ਲਈ ਇਕ ਮਹਿਲ ਵੀ ਉਸਾਰਿਆ ਗਿਆ। ਜਦ ਸਾਰਾ ਕੰਮ ਹੋ ਗਿਆ ਤਾਂ ਗੋਂਦੇ ਨੇ ਗੁਰੂ ਜੀ ਨੂੰ ਯਾਚਨਾ ਕੀਤੀ ਕਿ ਗੁਰੂ ਜੀ ਆਪ ਆ ਕੇ ਉੱਥੇ ਰਹਿਣ। ਗੁਰੂ ਜੀ ਆਪ ਤਾਂ ਨਹੀਂ ਗਏ ਪਰ ਉਨ੍ਹਾਂ ਅਮਰਦਾਸ ਜੀ ਨੂੰ ਰਾਤ ਇਸ ਨਵੇਂ ਉਸਾਰੇ ਸ਼ਹਿਰ ਗੋਇੰਦਵਾਲ ਵਿਖੇ ਰਹਿਣ ਨੂੰ ਕਿਹਾ ਅਤੇ ਦਿਨੇ ਖਡੂਰ ਸਾਹਿਬ ਸੇਵਾ ਕਰਨ ਲਈ ਆਣ ਨੂੰ ਕਿਹਾ। ਅਮਰਦਾਸ ਜੀ ਦਾ ਸਾਰਾ ਟੱਬਰ ਬਾਸਰਕੇ ਤੋਂ ਗੋਇੰਦਵਾਲ ਆ ਗਿਆ। ਹੁਣ ਅੰਮ੍ਰਿਤ ਵੇਲੇ ਅਮਰਦਾਸ ਜੀ ਗੋਇੰਦਵਾਲ ਬਿਆਸ ਤੇ ਇਸ਼ਨਾਨ ਕਰਕੇ ਪਾਣੀ ਦੀ ਗਾਗਰ ਭਰ ਕੇ ਖਡੂਰ ਸਾਹਿਬ ਪੰਹੁਚਦੇ। ਅਧੇ ਰਸਤੇ ਜਿੱਥੇ ਜਪੁਜੀ ਸਾਹਿਬ ਦਾ ਪਾਠ ਪੂਰਾ ਹੁੰਦਾ ਉੱਥੇ ਸਾਹ ਲੈਣ ਲਈ ਰੁਕਦੇ ਜਿੱਥੇ ਹੁਣ ਦਮਦੱਮਾ

ਸਾਹਿਬ ਗੁਰਦੁਆਰਾ ਹੈ। ਗੁਰੂ ਅੰਗਦ ਜੀ ਅਮਰਦਾਸ ਜੀ ਦੀ ਸੇਵਾ ਤੋਂ ਖੁਸ਼ ਹੋ ਕੇ ਹਰ ਸਾਲ ਉਨ੍ਹਾਂ ਨੂੰ ਸਰੋਪਾ ਦੇਂਦੇ ਸਨ ਅਤੇ ਅਮਰਦਾਸ ਜੀ ਹਰ ਸਾਲ ਦਾ ਸਰੋਪਾ ਸਿਰ ਤੇ ਬੰਨ ਲੈਂਦੇ ਸਨ ਅਤੇ ਇਸੀ ਤਰ੍ਹਾਂ ਗੁਰੂ ਥਾਪੇ ਜਾਣ ਤੱਕ ਉਨ੍ਹਾਂ ਦੇ ਸਿਰ ਤੇ 12 ਸਰੋਪੇ ਬੰਨੇ ਹੋਏ ਸਨ। ਇਹ ਉਨ੍ਹਾਂ ਦੀ ਵੱਧਦੀ ਸ਼ਰਧਾ ਕਰਕੇ ਸੀ। ਇਕ ਦਿਨ ਇਕ ਅਮੀਰ ਸਿੱਖ ਨੇ ਬੜੀ ਕੀਮਤੀ ਪੁਸ਼ਾਕ ਗੁਰੂ ਜੀ ਨੂੰ ਭੇਟਾ ਕੀਤੀ। ਗੁਰੂ ਸਾਹਿਬ ਦੇ ਪੈਰ ਦੇ ਫੋੜੇ ਤੋਂ ਖੂਨ ਨਿਕਲ ਕੇ ਉਸਤੇ ਪੈ ਗਿਆ। ਗੁਰੂ ਜੀ ਨੇ ਅਮਰਦਾਸ ਨੂੰ ਪੁਸ਼ਾਕ ਧੁਆਣ ਲਈ ਦਿੱਤੀ ਪਰ ਕੀਮਤੀ ਸਮਝ ਕੇ ਅਮਰਦਾਸ ਨੇ ਆਪਣੇ ਮੂੰਹ ਨਾਲ ਖੂਨ ਚੂਸ ਕੇ ਸਾਫ ਕਰ ਦਿੱਤੀ ਅਤੇ ਵਾਪਿਸ ਕਰਦਿਆਂ ਕਿਹਾ ਕਿ ਆਪ ਜੀ ਦੀ ਕਿਰਪਾ ਦੁਆਰਾ ਮੇਰੇ ਮੰਨ ਦੀ ਮੈਲ ਸਾਫ ਹੋ ਗਈ ਹੈ। ਗੁਰੂ ਜੀ ਨੂੰ ਇਹ ਫੋੜਾ ਬਹੁਤ ਤੰਗ ਕਰਦਾ ਸੀ ਅਤੇ ਉਨ੍ਹਾਂ ਨੇ ਅਮਰਦਾਸ ਜੀ ਨੂੰ ਇਸ ਬਾਰੇ ਦਸਿਆ। ਅਮਰਦਾਸ ਜੀ ਨੇ ਉਸੀ ਵਕਤ ਆਪਣੇ ਮੂੰਹ ਨਾਲ ਸਾਰਾ ਮੁਆਦ ਚੂਸ ਲਿਆ। ਗੁਰੂ ਜੀ ਨੂੰ ਬਹੁਤ ਆਰਾਮ ਆਇਆ ਤਾਂ ਉਨ੍ਹਾਂ ਅਮਰਦਾਸ ਨੂੰ ਕੁੱਝ ਮੰਗ (ਮੁਰਾਦ) ਪੁੱਛੀ ਤਾਂ ਅਮਰਦਾਸ ਜੀ ਨੇ ਕਿਹਾ ਕਿ ਆਪ ਤਕਲੀਫ ਕਿਉਂ ਝਲਦੇ ਹੋ ਆਪ ਜੀ ਇਸ ਨੂੰ ਆਪਣੀ ਸ਼ਕਤੀ ਨਾਲ ਠੀਕ ਕਰ ਲਉ। ਤਾਂ ਗੁਰੂ ਜੀ ਨੇ ਗੁਰੂ ਨਾਨਕ ਸਾਹਿਬ ਦਾ ਸਲੋਕ ਸੁਣਾਇਆ: "ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ।। ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ" (ਪੰਨਾ 469)।

## ਅਮਰਦਾਸ ਜੀ ਨੂੰ ਗੁਰ ਗੱਦੀ: 1552

ਚੇਤ ਦੀ ਮੱਸਿਆ ਵਾਲੀ ਰਾਤ ਨੂੰ ਠੰਡ ਵੀ ਬਹੁਤ ਸੀ ਅਤੇ ਬਾਰਸ਼ ਵੀ ਹੋ ਰਹੀ ਸੀ ਪਰ ਨੇਮ ਅਨੁਸਾਰ ਅਮਰਦਾਸ ਜੀ ਜੋ ਹੁਣ 73 ਵਰ੍ਹੇ ਦੇ ਹੋ ਚੁਕੇ ਸਨ ਗਾਗਰ ਭਰੀ ਬਿਆਸ ਤੋਂ ਆ ਰਹੇ ਸਨ। ਖਡੂਰ ਦੇ ਬਾਹਿਰ ਜੁਲਾਹਾਂ ਦੀ ਬਸਤੀ ਵਿਚ ਉਹ ਇਕ ਟੋਏ ਵਿਚ ਠੇਡਾ ਖਾਣ ਕਾਰਨ ਡਿਗ ਪਏ। ਜੁਲਾਹੀ ਦੀ ਜਾਗ ਖੁਲ ਗਈ ਅਤੇ ਉਸਨੂੰ ਜਪੁਜੀ ਸਾਹਿਬ ਦੀ ਆਵਾਜ਼ ਕੰਨ ਪਈ। ਜਦ ਜੁਲਾਹੇ ਨੇ ਪੁੱਛਿਆ ਕਿ ਕੀ ਆਵਾਜ਼ ਆਈ ਹੈ ਤਾਂ ਜੁਲਾਹੀ ਬੋਲੀ ਕਿ ਉਹ ਅਮਰੂ ਨਿਥਾਣਾ ਡਿੱਗਾ ਹੈ ਜਿਹੜਾ ਇਤਨੀ ਵੱਡੀ ਉਮਰ ਵਿਚ ਵੀ ਘਰ ਬਾਰ ਛੱਡ ਕੇ ਭਟਕਦਾ ਫਿਰਦਾ ਹੈ। ਇੱਕਲਾ ਹੀ 20 ਬੰਦਿਆਂ ਜਿਨ੍ਹਾਂ ਕੰਮ ਕਰਦਾ ਹੈ ਅਤੇ ਕਿਹੋ ਜਿਹੇ ਗੁਰੂ ਦੇ ਮਗਰ ਲਗਿਆ ਹੈ। ਅਮਰਦਾਸ ਜੀ ਨੇ ਜਦ ਗੁਰੂ ਸਾਹਿਬ ਦੀ ਨਿੰਦਿਆ ਸੁਣੀ ਤਾਂ ਉਨ੍ਹਾਂ ਸਹਿਜ ਸੁਭਾ ਕਿਹਾ ਕਿ ਜੁਲਾਹੀ ਕਮਲੀ ਹੋ ਗਈ ਹੈ। ਅਤੇ ਸੱਚਮੁਚ ਜੁਲਾਹੀ ਕਮਲੀ ਹੋ ਗਈ। ਵੈਦਾਂ ਨੇ ਬੜੀ ਕੋਸ਼ਿਸ਼ ਕੀਤੀ ਪਰ ਉਹ ਕਾਬੂ ਨਹੀਂ ਆਈ। ਜੁਲਾਹਿਆਂ ਨੂੰ ਸਮਝ ਆ ਗਈ ਕਿ ਇਸ ਨੇ ਗੁਰੂ ਦੀ ਨਿਰਾਦਰੀ ਕੀਤੀ ਹੈ ਅਤੇ ਕੱਠੇ ਹੋ ਕੇ ਗੁਰੂ ਸਾਹਿਬ ਕੋਲ ਮੁਆਫੀ ਲਈ ਪਹੁੰਚੇ। ਜਦ ਗੁਰੂ ਅੰਗਦ ਦੇਵ ਜੀ ਨੇ ਸਾਰੀ ਵਿਥਿਆ ਸੁਣੀ ਤਾਂ ਉਨ੍ਹਾਂ ਕਿਹਾ ਕਿ ਅਮਰਦਾਸ ਦੀ ਸੇਵਾ ਕਬੂਲ ਹੋ ਗਈ ਹੈ ਅਤੇ ਉਸਦਾ ਕਿਹਾ ਅਕਾਲ ਪੁਰਖ ਨੂੰ ਪਰਵਾਨ ਹੈ। ਅਮਰਦਾਸ ਤਾਂ ਨਿਥਾਵਿਆ ਦਾ ਥਾਨ, ਨਿਮਾਣਿਆਂ ਦਾ ਮਾਣ, ਨਿਤਾਣਿਆਂ ਦੇ ਤਾਨ, ਨਿਓਟਿਆਂ ਦੀ ਓਟ, ਨਿਆਸਰਿਆਂ ਦੇ ਆਸਰੇ, ਨਿਧਰਿਆਂ ਦੀ ਧਰ, ਨਰਾਤਿਆਂ ਦੀ ਰਾਤ ਅਤੇ ਨਪਤਿਆਂ ਦੀ ਪਤ ਹੋਣਗੇ। ਜਾਓ ਜੁਲਾਹੀ ਨੂੰ ਮੁਆਫ ਕੀਤਾ। ਉਨ੍ਹਾਂ ਪੈਸੇ ਅਤੇ ਨਰੇਲ ਮੰਗਵਾਇਆ, ਅਮਰਦਾਸ ਜੀ ਨੂੰ ਇਸ਼ਨਾਨ ਉਪਰੰਤ ਨਵੀਂ ਪੁਸ਼ਾਕ ਪੁਆਈ ਅਤੇ ਆਪਣੇ ਸਿੰਘਾਸਨ ਤੇ ਬਿਠਾਇਆ। ਬਾਬਾ ਬੁੱਢਾ ਜੀ ਨੂੰ ਉਨ੍ਹਾਂ ਦੇ ਮੱਥੇ ਤੇ ਗੁਰਿਆਈ ਦਾ ਤਿਲਕ ਲਗਾਣ ਨੂੰ ਕਿਹਾ ਅਤੇ ਇਸ ਉਪਰੰਤ ਮੱਥਾ ਟੇਕਿਆ।। ਉਨ੍ਹਾਂ ਸਾਰੀ ਸੰਗਤ ਨੂੰ ਗੁਰੂ ਅਮਰਦਾਸ ਜੀ ਨੂੰ ਮੱਥਾ ਟੇਕਣ ਨੂੰ ਕਿਹਾ। ਉਨ੍ਹਾਂ ਨੇ ਆਪਣੇ ਬੇਟਿਆਂ ਦਾਤੂ ਅਤੇ ਦਾਸੂ ਨੂੰ ਵੀ ਗੁਰੂ ਅਮਰਦਾਸ ਨੂੰ ਗੁਰੂ ਕਬੂਲਦੇ ਹੋਏ ਸਿਰ ਨਿਵਾਣ ਲਈ ਕਿਹਾ ਕਿ ਗੁਰੂ ਨਾਨਕ ਦੀ ਗੁਰਿਆਈ ਦੇ ਇਹੋ ਹੱਕਦਾਰ ਹਨ। ਮਹਿਮਾਂ ਪਰਕਾਸ਼ ਅਨੁਸਾਰ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਗੁਰੂ ਨਾਨਕ ਜੀ

ਦਾ ਫੁਰਮਾਨ ਦਸਿਆ:

ਜੋ ਗੁਰੂ ਬਾਬੇ ਜੀ ਹਮ ਸੋ ਕਹੀ।
ਸੋ ਹਮਰੇ ਚਿਤ ਸੋ ਦ੍ਰਿੜ ਰਹੀ।
ਵਹੀ ਬਚਨ ਤੁਮ ਸੋ ਅਬ ਭਾਖੋ।
ਧੁਰ ਗੁਰਮੁਖ ਪੰਥ ਨੀਵ ਸਚੁ ਰਾਖੋ।
(ਪੰਨਾ 57 ਮਹਿਮਾਂ ਪਰਕਾਸ਼ ਭਾਗ ਦੂਜਾ)
ਇਸ ਤੋਂ ਚੌਥੇ ਦਿਨ ਆਪ ਜੋਤੀ ਜੋਤ ਸਮਾ ਗਏ।

**ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ।**
ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਦਿ ਇਲਾਹੀ।
ਫੇਰਿ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ।
ਦਾਤਿ ਜੋਤਿ ਖਸਮੈ ਵਡਿਆਈ।। (ਭਾਈ ਗੁਰਦਾਸ ਵਾਰ ਪਹਿਲੀ ਪੌੜੀ 46)

ਜਦ ਗੁਰੂ ਅਮਰਦਾਸ ਜੀ ਨੇ ਤੀਸਰੇ ਨਾਨਕ ਦੇ ਰੂਪ ਵਿਚ ਗੁਰਗੱਦੀ ਸੰਭਾਲੀ ਤਾਂ ਸਿੱਖਾਂ ਵਿਚ ਇਕ ਵਿੱਲਖਣ ਭਾਈਚਾਰੇ ਦਾ ਪ੍ਰਭਾਵ ਬਣ ਚੁਕਿਆ ਸੀ। ਬਾਣੀ ਲਈ ਗੁਰਮੁਖੀ ਲਿੱਪੀ ਦੇ ਸਿੱਖਣ ਨਾਲ ਸਿੱਖਾਂ ਨੇ ਗੁਰਮੁਖੀ ਨੂੰ ਅਪਨਾਉਣਾ ਆਪਣਾ ਧਰਮ ਸਮਝਣਾ ਸ਼ੁਰੂ ਕਰ ਦਿੱਤਾ ਸੀ। ਉਹ ਮਹਿਸੂਸ ਕਰਨ ਲਗ ਪਏ ਕਿ ਉਹ ਹਿੰਦੂਆਂ ਕੋਲੋਂ ਨਿਰਾਲੇ ਹਨ। ਸਿੱਖਾਂ ਨੂੰ ਹੁਣ ਬ੍ਰਾਹਮਣਾ ਦੀ ਲੋੜ ਨਹੀਂ ਸੀ। ਆਮ ਹਿੰਦੂਆਂ ਨੂੰ ਬ੍ਰਾਹਮਣ ਆਪਣੇ ਸੰਸਕਰਿਤ ਦੇ ਗਿਆਨ ਕਾਰਨ ਧਰਮ ਦੀ ਜਾਣਕਾਰੀ ਅਤੇ ਇਸ ਲਈ ਕਰਮ ਕਾਂਡ ਦਸਦੇ ਸਨ। ਗੁਰੂ ਅਮਰਦਾਸ ਜੀ ਨੇ ਨਵੇਂ ਸਿਰਜਦੇ ਪੰਥ ਦੇ ਬਹੁਪੱਖੀ ਵਿਕਾਸ ਦਾ ਕੰਮ ਅਰੰਭਿਆ :

**(1) ਪਹਿਲੇ ਲੰਗਰ ਫਿਰ ਦਰਸ਼ਨ :**

ਪੰਗਤ ਅਤੇ ਲੰਗਰ ਦਾ ਰਿਵਾਜ ਤਾਂ ਗੁਰੂ ਨਾਨਕ ਸਾਹਿਬ ਤੋਂ ਸ਼ੁਰੂ ਹੋ ਕੇ ਗੁਰੂ ਅੰਗਦ ਵੇਲੇ ਵੀ ਸੀ। ਪਰ ਗੁਰੂ ਅਮਰਦਾਸ ਜੀ ਨੇ ਇਕ ਤਰ੍ਹਾਂ ਹੁਕਮਨਾਮਾ ਜਾਰੀ ਕਰ ਦਿੱਤਾ ਕਿ "ਪਹਿਲੇ ਲੰਗਰ ਫਿਰ ਦਰਸ਼ਨ"। ਗੁਰੂ ਜੀ ਨੇ ਵਰਨ ਆਸ਼ਰਮ ਅਤੇ ਉੱਚੀਆਂ ਨੀਵੀਆਂ ਜਾਂਤਾਂ ਦੇ ਭਰਮ ਨੂੰ ਕੱਢਣ ਲਈ ਇਹ ਤਰੀਕਾ ਅਪਣਾਇਆ। ਲੰਗਰ ਵਿੱਚੋਂ ਪਰਸ਼ਾਦ ਛਕ ਕੇ ਗੁਰੂ ਦਰਬਾਰ ਵਿਚ ਆਣ ਦਾ ਹੁਕਮ ਹਰ ਇਕ ਲਈ ਸੀ ਭਾਂਵੇ ਉਹ ਕਿਸੀ ਵੀ ਧਰਮ ਦਾ ਕਿਉਂ ਨ ਹੋਵੇ। ਇਸ ਲਈ ਹੁਣ ਲੰਗਰ ਕੇਵਲ ਸ਼ਾਕਾਹਾਰੀ (ਵੈਸ਼ਨੂੰ-ਵੈਜੀਟੇਰੀਅਨ) ਕਰ ਦਿੱਤਾ ਗਿਆ। ਗੁਰੂ ਸਾਹਿਬ "ਸਿੱਖੀ" ਆਪਣੀ ਚਰਣਾਮਰਿਤ ਰਾਹੀਂ ਉਸੀ ਪ੍ਰਾਣੀ ਨੂੰ ਹੀ ਬਖਸ਼ਦੇ ਸਨ ਜਿਹੜੇ ਜ਼ਾਤ ਪਾਤ ਦੇ ਭਰਮ ਤੋਂ ਉਪਰ ਉਠ ਸਕਣ। ਲੰਗਰ ਦੀ ਰਸਦ ਕੇਵਲ ਸਿੱਖ ਹੀ ਦੇ ਸਕਦੇ ਸਨ। ਇਕ ਰਾਤ ਮੁਗਲ ਫੋਜ ਦਾ ਸੌ ਬੰਦਿਆਂ ਦਾ ਕਾਫਲਾ ਗੋਇੰਦਵਾਲ ਪੁੱਜਾ। ਉਨ੍ਹਾਂ ਦਾ ਖਾਣ ਪੀਣ ਦਾ ਸਾਮਾਨ ਪਿੱਛੇ ਰਹਿ ਗਿਆ ਸੀ। ਫੌਜੀ ਭੁੱਖੇ ਸਨ ਅਤੇ ਸ਼ਹਿਰ ਬੰਦ ਹੋ ਚੁਕਿਆ ਸੀ। ਉਨ੍ਹਾਂ ਨੇ ਗੁਰੂ ਦੇ ਲੰਗਰ ਬਾਰੇ ਸੁਣਿਆ ਤਾਂ ਜਾ ਪਹੁੰਚੇ। 20-20 ਬੰਦਿਆਂ ਨੂੰ ਇਕ ਇਕ ਪੰਗਤ ਵਿਚ ਬਿਠਾਲ ਕੇ ਤਾਜ਼ੀਆਂ ਰੋਟੀਆਂ ਨਾਲ ਲੰਗਰ ਛਕਾਇਆ ਗਿਆ। ਸਵੇਰੇ ਮੀਰ-ਏ-ਕਾਰਵਾਂ (ਫੌਜ ਦੇ ਦਸਤੇ ਦਾ ਲੀਡਰ ਆਪਣੇ ਸਾਥੀਆਂ ਨਾਲ ਗੁਰੂ ਜੀ ਦੇ ਸ਼ੁਕਰਾਨੇ ਲਈ ਪਹੁੰਚੇ ਤਾਂ ਉਨ੍ਹਾਂ ਨੂੰ ਫਿਰ ਲੰਗਰ ਵਿੱਚੋਂ ਪਰਸ਼ਾਦ ਛੱਕਣ ਉਪਰੰਤ ਹੀ ਦਰਬਾਰ ਵਿਚ ਹਾਜ਼ਰ ਹੋਣ ਦਾ ਹੁਕਮ ਸੇਵਾਦਾਰ ਨੇ ਸੁਣਾਇਆ। ਜਦ ਉਹ ਗੁਰੂ ਦਰਬਾਰ ਪਹੁੰਚੇ ਤਾਂ ਉਨ੍ਹਾਂ ਨੇ

ਧੰਨਵਾਦ ਕਰਦੇ ਹੋਏ 5 ਥੈਲੀਆਂ ਮੋਹਰਾਂ ਦੀਆਂ ਭੇਟਾ ਕੀਤੀਆਂ। ਗੁਰੂ ਜੀ ਨੇ ਮੁਹਰਾਂ ਮੋੜਦੇ ਹੋਏ ਕਿਹਾ ਕਿ ਇਹ ਲੰਗਰ ਗੁਰੂ ਦੀ ਸੰਗਤ ਦਾ ਹੈ ਅਤੇ ਹੋਰਨਾਂ ਦੇ ਧੰਨ ਨਾਲ ਨਹੀਂ ਚਲਦਾ ਤੁਸੀ ਜਿਤਨੇ ਦਿਨ ਮਰਜ਼ੀ ਇਸ ਲੰਗਰ ਵਿੱਚੋਂ ਪਰਸ਼ਾਦ ਛਕੋ।

(2) ਦਾਤੂ ਨੂੰ ਸਬਕ :

ਗੁਰ ਗੱਦੀ ਤੇ ਬਿਰਾਜਮਾਨ ਹੋਣ ਉਪਰੰਤ ਗੁਰੂ ਅਮਰਦਾਸ ਜੀ ਗੋਇੰਦਵਾਲ ਹੀ ਟਿਕ ਗਏ। ਸੰਗਤਾਂ ਨੇ ਵੀ ਖਡੂਰ ਸਾਹਿਬ ਜਾਣਾ ਬੰਦ ਕਰ ਦਿੱਤਾ ਜਿੱਥੇ ਗੁਰੂ ਅੰਗਦ ਦੇਵ ਜੀ ਦੇ ਵੱਡੇ ਬੇਟੇ ਦਾਤੂ ਨੇ ਆਪਣੀ ਗੱਦੀ ਲਗਾ ਲਈ ਸੀ। ਸੰਗਤਾਂ ਦੇ ਵੱਧਦੇ ਪਰਵਾਹ ਨੂੰ ਗੋਇੰਦਵਾਲ ਵੱਲ ਦੇਖਦੇ ਹੋਏ ਦਾਤੂ ਕੋਲੋਂ ਸਹਾਰਿਆ ਨਹੀਂ ਗਿਆ ਅਤੇ ਉਹ ਬੜੇ ਗੁੱਸੇ ਵਿਚ ਗੋਇੰਦਵਾਲ ਗੁਰੂ ਦਰਬਾਰ ਜਾ ਪਹੁੰਚਿਆ। ਉੱਥੇ ਉਹ ਉੱਚੀ ਉੱਚੀ ਬੋਲਿਆ ਕਿ ਅਮਰਦਾਸ ਤਾਂ ਉਨ੍ਹਾਂ ਦੇ ਘਰ ਦਾ ਪਾਣੀ ਭਰਨ ਵਾਲਾ ਹੈ ਅਤੇ ਗੁੱਸੇ ਵਿਚ ਜ਼ੋਰ ਦਾ ਠੁੱਡਾ ਮਾਰ ਕੇ ਗੁਰੂ ਜੀ ਨੂੰ ਸਿੰਘਾਸਨ ਤੋਂ ਥੱਲੇ ਡੇਗ ਦਿੱਤਾ। ਗੁਰੂ ਜੀ ਨੇ ਇਹ ਕਹਿੰਦੇ ਹੋਏ ਦਾਤੂ ਦਾ ਪੈਰ ਘੁਟਣਾ ਸ਼ੁਰੂ ਕਰ ਦਿੱਤਾ ਕਿ ਉਨ੍ਹਾਂ ਦੀਆਂ ਸਖਤ ਹੱਡੀਆਂ ਕਾਰਨ ਦਾਤੂ ਨੂੰ ਦੁਖ ਹੋਇਆ ਹੋਵੇਗਾ। ਉਸੀ ਰਾਤ ਗੁਰੂ ਜੀ ਗੋਇੰਦਵਾਲ ਛੱਡ ਕੇ ਬਾਸਰਕੇ ਚਲੇ ਗਏ। ਉੱਥੇ ਉਹ ਇਕ ਕਿਸਾਨ ਦੇ ਕਮਰੇ ਵਿਚ ਰਹਿਣ ਲਗੇ ਅਤੇ ਦਰਵਾਜ਼ੇ ਨੂੰ ਅੰਦਰੋਂ ਬੰਦ ਕਰਕੇ ਬਾਹਰ ਲਿਖ ਦਿੱਤਾ ਕਿ ਜਿਹੜਾ ਇਹ ਦਰਵਾਜ਼ਾ ਖੋਲੇਗਾ ਉਹ ਮੇਰਾ ਸਿੱਖ ਨਹੀਂ। ਉਧਰ ਦਾਤੂ ਨੇ ਗੁਰੂ ਜੀ ਦਾ ਸਿੰਘਾਸਨ ਸੰਭਾਲ ਲਿਆ ਪਰ ਸੰਗਤਾਂ ਉਸ ਨਾਲ ਬਹੁਤ ਨਾਰਾਜ਼ ਹੋਈਆਂ। ਜਦ ਦਾਤੂ ਕੋਲ ਕੋਈ ਚੜ੍ਹਾਵਾ ਨ ਆਇਆ ਤਾਂ ਉਹ ਗੁਰੂ ਜੀ ਦਾ ਸਾਰਾ ਸਾਮਾਨ ਊਠ ਉਪਰ ਲੱਦ ਕੇ ਖਡੂਰ ਨੂੰ ਮੁੜ ਪਿਆ। ਰਸਤੇ ਵਿਚ ਡਾਕੂਆਂ ਨੇ ਸਾਰਾ ਮਾਲ ਖੋਹ ਲਿਆ ਅਤੇ ਦਾਤੂ ਨੂੰ ਮਾਰਿਆ। ਇਕ ਸੋਟੀ ਦਾਤੂ ਦੇ ਪੈਰ ਤੇ ਲੱਗੀ ਜਿਸ ਨਾਲ ਪੈਰ ਸੁਜ ਗਿਆ ਅਤੇ ਦਾਤੂ ਦੀ ਬਾਕੀ ਸਾਰੀ ਉਮਰ ਪੈਰ ਦੁਖਦਾ ਰਿਹਾ। ਸਿੱਖਾਂ ਨੇ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਗੁਰੂ ਜੀ ਦੀ ਭਾਲ ਅਰੰਭੀ। ਅੱਗੇ ਅੱਗੇ ਗੁਰੂ ਜੀ ਦੀ ਘੋੜੀ ਨੂੰ ਕਰ ਦਿੱਤਾ। ਘੋੜੀ ਬਾਸਰਕੇ ਗੁਰੂ ਜੀ ਦੇ ਦੁਆਰ ਜਾ ਖਲੋਤੀ। ਜਦ ਬਾਬਾ ਬੁੱਢਾ ਜੀ ਨੇ ਪੜ੍ਹਿਆ ਕਿ ਦਰਵਾਜ਼ਾ ਖੋਲਣ ਦਾ ਹੁਕਮ ਨਹੀਂ ਤਾਂ ਉਨ੍ਹਾਂ ਨੇ ਸੰਨ, ਲਗਾ ਕੇ ਕੰਧ ਵਿੱਚੋਂ ਮੋਗੀ ਕੀਤੀ ਅਤੇ ਇਸ ਰਾਹੀਂ ਅੰਦਰ ਜਾ ਕੇ ਗੁਰੂ ਜੀ ਦੇ ਚਰਨ ਫੜ ਲਏ। ਸਭ ਨੇ ਬੇਨਤੀ ਕੀਤੀ ਕਿ ਗੁਰੂ ਅੰਗਦ ਦੇਵ ਜੀ ਨੇ ਸੰਗਤਾਂ ਨੂੰ ਤੁਹਾਡੇ ਲੜ ਲਾਇਆ ਹੈ ਤੁਸੀ ਸਾਨੂੰ ਛੱਡ ਨਹੀਂ ਸਕਦੇ। ਸੰਗਤਾਂ ਦਾ ਪਿਆਰ ਦੇਖ ਕੇ ਗੁਰੂ ਜੀ ਆਪਣੀ ਘੋੜੀ ਤੇ ਸਵਾਰ ਹੋ ਕੇ ਵਾਪਸ ਗੋਇੰਦਵਾਲ ਸਾਹਿਬ ਆ ਗਏ।

3) ਪਰਦੇ ਦੇ ਖਿਲਾਫ :

ਮੁਸਲਮਾਨਾ ਵਿਚ ਬੁਰਕੇ ਅਤੇ ਪਰਦੇ ਦਾ ਰਿਵਾਜ ਹੈ ਹੀ ਸੀ ਪਰ ਹਿੰਦੂਆਂ ਵਿਚ ਵੀ ਪਰਦਾ ਬਹੁਤ ਸੀ। ਸਿੱਖੀ ਦੀ ਵਿੱਲਖਣਤਾ ਅਤੇ ਇਸਤਰੀਆਂ ਦੀ ਬਰਾਬਰੀ ਦਰਸਾਉਣ ਲਈ ਗੁਰੂ ਜੀ ਪਰਦੇ ਦੇ ਕਿਤਨੇ ਖਿਲਾਫ ਸਨ, ਹਰੀਪੁਰ ਕਾਂਗੜੇ ਦੀ ਰਾਣੀ ਦੀ ਸਾਖੀ ਦਸਦੀ ਹੈ। ਹਰੀਪੁਰ ਕਾਂਗੜੇ ਦਾ ਰਾਜਾ ਆਪਣੀਆਂ ਰਾਣੀਆਂ ਨਾਲ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਰਾਜੇ ਨੂੰ ਗੁਰੂ ਜੀ ਬਾਰੇ ਸਾਵਨ ਮਲ ਤੋਂ ਪਤਾ ਲੱਗਾ ਸੀ। ਸਾਵਣ ਮਲ ਨੂੰ ਗੁਰੂ ਜੀ ਨੇ ਗੋਇੰਦਵਾਲ ਲਈ ਲੱਕੜੀ ਲਈ ਭੇਜਿਆ ਸੀ ਕਿ ਉਹ ਪਹਾੜਾਂ ਤੋਂ ਦਰੱਖਤ ਕਟਵਾ ਕੇ ਉਨ੍ਹਾਂ ਦੀਆਂ ਸ਼ਤੀਰੀਆਂ ਬਿਆਸ ਦਰਿਆ ਵਿਚ ਰੋਹੜ ਕੇ ਸ਼ਹਿਰ ਦੀ ਉਸਾਰੀ ਵਿਚ ਤੇਜ਼ੀ ਲਿਆਣ ਲਈ ਭੇਜੇ। ਰਾਜੇ ਦੇ ਸਾਰੇ ਲਸ਼ਕਰ ਨੇ ਲੰਗਰ ਛੱਕਣ ਉਪਰੰਤ ਗੁਰੂ ਦਰਬਾਰ ਵਿਚ ਹਾਜ਼ਰੀ ਭਰੀ। ਇਕ ਰਾਣੀ ਨੇ ਘੁੰਡ ਨ ਚੁਕਿਆ ਤਾਂ ਗੁਰੂ ਜੀ ਨੇ ਕਿਹਾ ਕਿ "ਝਲੀਏ ਜੇ ਤੂੰ ਮੇਰੇ ਵਲ ਤਕਣਾ

ਨਹੀਂ ਸੀ ਤਾਂ ਆਈ ਹੀ ਕਿਉਂ।" ਸਾਖੀਕਾਰਾਂ ਅਨੁਸਾਰ ਉਹ ਬੀਬੀ ਪਾਗਲ ਹੋ ਗਈ ਅਤੇ ਆਪਣੇ ਕਪੜੇ ਫਾੜਦੀ ਹੋਈ ਜੰਗਲ ਵਲ ਭੱਜ ਗਈ। ਉੱਥੇ ਉਹ ਗੁਰੂ ਜੀ ਦੇ ਸਿੱਖ ਸੱਚਨਸੱਚ ਜਿਹੜਾ ਲਕੱੜਾਂ ਕਠੀਆਂ ਕਰ ਰਿਹਾ ਸੀ ਨੂੰ ਜਾ ਚਿਮੜੀ ਅਤੇ ਉਸਨੂੰ ਮਾਰਨ ਲੱਗੀ। ਸੱਚਨਸੱਚ ਜ਼ਖ਼ਮੀ ਹਾਲਤ ਵਿਚ ਗੁਰੂ ਦਰਬਾਰ ਪਹੁੰਚਿਆ ਅਤੇ ਵਿਥਿਆ ਸੁਣਾਈ। ਗੁਰੂ ਜੀ ਨੇ ਆਪਣੀ ਖੜਾਂਵ ਉਤਾਰ ਕੇ ਦਿੱਤੀ ਕਿ ਜਦ ਵੀ ਉਹ ਮਿਲੇ ਉਸਨੂੰ ਖੜਾਂਵ ਛੁਆਏ ਤਾਂ ਉਹ ਠੀਕ ਹੋ ਜਾਏਗੀ। ਸੱਚਨਸੱਚ ਨੇ ਇਵੇਂ ਕੀਤਾ ਤਾਂ ਉਹ ਇਕਦਮ ਠੀਕ ਹੋ ਗਈ ਅਤੇ ਉਸਨੂੰ ਆਪਣੇ ਨੰਗੇਜ ਦਾ ਪਤਾ ਲਗਿਆ। ਸੱਚਨਸੱਚ ਨੇ ਉਸਨੂੰ ਸ਼ਰੀਰ ਢੱਕਣ ਲਈ ਆਪਣਾ ਅੱਧਾ ਕੰਬਲ ਫਾੜ ਕੇ ਦਿੱਤਾ ਤਾਂ ਉਹ ਦੌੜ ਕੇ ਗੁਰੂ ਸਾਹਿਬ ਦੇ ਚਰਨਾਂ ਤੇ ਜਾ ਡਿੱਗੀ।

### 4) ਸਹਿਨਸ਼ੀਲਤਾ ਦੀ ਸਿਖਿਆ :

ਗੁਰੂਆਂ ਦੇ ਇਤਿਹਾਸ ਤੋਂ ਸਾਨੂੰ ਕਈ ਸਬਕ ਮਿਲਦੇ ਹਨ ਜਿਹੜੇ ਗੁਰੂ ਸਾਹਿਬਾਨ ਨੇ ਸਿੱਖ ਧਰਮ ਦੀਆਂ ਅਗਲੀਆਂ ਪੀੜ੍ਹੀਆਂ ਲਈ ਮਿਸਾਲਾਂ ਰੱਖੀਆਂ। ਇਸ ਸਾਖੀ ਵਿੱਚੋਂ ਅਸੀ ਬਹੁਤ ਕੁਝ ਸਿਖ ਸਕਦੇ ਹਾਂ ਅਤੇ ਇਹ ਗੁਰੂ ਸਾਹਿਬ ਦੀ ਦੂਰ ਦਰਿਸ਼ਟੀ ਦਾ ਕਮਾਲ ਹੈ। ਗੋਇੰਦਵਾਲ ਦੀ ਮਸ਼ਹੂਰੀ ਦੇਖਦੇ ਹੋਏ ਇਥੇ ਕੁੱਝ ਅਮੀਰ ਮੁਸਲਮਾਨ ਵੀ ਆ ਕੇ ਵਸ ਗਏ। ਆਪਣੇ ਨੂੰ ਹੁਕਮਰਾਨਾਂ ਦੀ ਸ਼੍ਰੇਣੀ ਨਾਲ ਸਬੰਧ ਰਖਦੇ ਹੋਏ ਉਨ੍ਹਾਂ ਨੂੰ ਗੁਰੂ ਜੀ ਦੀ ਵੱਧਦੀ ਸ਼ਾਨ ਅਤੇ ਪ੍ਰਤਿਭਾ ਨਾਲ ਬਹੁਤ ਸਾੜਾ ਹੋ ਗਿਆ। ਉਨ੍ਹਾਂ ਨੇ ਸਿੱਖਾਂ ਨੂੰ ਤੰਗ ਕਰਨ ਲਈ ਅਤੇ ਇਨ੍ਹਾਂ ਨਾਲ ਖਹਿਬੜਨ ਲਈ ਆਪਣੇ ਬੱਚਿਆਂ ਨੂੰ ਸਿੱਖਾਂ ਦੇ ਪਾਣੀ ਦੇ ਘੜਿਆਂ ਨੂੰ ਗੁਲੇਲਾਂ ਨਾਲ ਤੋੜਨ ਲਈ ਉਤਸ਼ਾਹਿਤ ਕੀਤਾ। ਸਿੱਖਾਂ ਨੇ ਗੁਰੂ ਜੀ ਕੋਲ ਸ਼ਿਕਾਇਤ ਕੀਤੀ ਤਾਂ ਗੁਰੂ ਜੀ ਨੇ ਸਿੱਖਾਂ ਨੂੰ ਘੜਿਆਂ ਦੀ ਜਗ੍ਹਾਂ ਚਮੜੇ ਦੀਆਂ ਮਸ਼ਕਾਂ ਵਰਤਣ ਲਈ ਕਿਹਾ ਪਰ ਮੁਸਲਮਾਨਾਂ ਨੇ ਮਸ਼ਕਾਂ ਨੂੰ ਤੀਰਾਂ ਨਾਲ ਮੋਰੀਆਂ ਕਰਕੇ ਨਕਾਰਾ ਕਰ ਦਿੱਤਾ। ਇਸ ਉਪਰੰਤ ਗੁਰੂ ਜੀ ਨੇ ਪਿੱਤਲ ਦੀਆਂ ਗਾਗਰਾਂ ਵਰਤਣ ਲਈ ਕਿਹਾ। ਇਸ ਤੇ ਵੀ ਮੁਸਲਮਾਨਾ ਨੇ ਇੱਟਾਂ ਮਾਰ ਕੇ ਗਾਗਰਾਂ ਸਿਰਾਂ ਉਪਰੋਂ ਥੱਲੇ ਡੇਗ ਦੇਣੀਆਂ। ਗੁਰੂ ਜੀ ਨੇ ਤਦ ਵੀ ਸਿੱਖਾਂ ਨੂੰ ਧੀਰਜ ਨਾਲ ਇਸ ਦਾ ਮੁਕਾਬਲਾ ਕਰਨ ਨੂੰ ਕਿਹਾ। ਜਦ ਸੰਗਤਾਂ ਨੇ ਗੁਰੂ ਜੀ ਨੂੰ ਪੁਛਿਆ ਕਿ ਉਹ ਇਸ ਜ਼ਿਆਦਤੀ ਦਾ ਮੁਕਾਬਲਾ ਸਬਰ ਨਾਲ ਕਿਤਨਾ ਵਕਤ ਕਰਦੇ ਜਾਣ ਤਾਂ ਗੁਰੂ ਜੀ ਨੇ ਕਿਹਾ ਕਿ ਸਾਰੀ ਉਮਰ। **ਗੁਰੂ ਜੀ ਨੇ ਕਿਹਾ ਕਿ ਇਸ ਵਕਤ ਸਬਰ ਹੀ ਸਭ ਤੋਂ ਵਧੀਆ ਤੱਪਸਿਆ ਸੀ। ਸਿੱਖ ਬਹੁਤ ਥੋੜੇ ਸਨ, ਕੌਮ ਦੀ ਸਿਰਜਨਾ ਹੋ ਰਹੀ ਸੀ। ਇਸ ਵਕਤ ਹਾਕਮਾਂ ਨਾਲ ਲੜਾਈ ਦਾ ਮਤੱਲਬ ਆਪਣੇ ਆਪ ਨੂੰ ਖ਼ਤਮ ਕਰਨਾ ਸੀ।** ਇਸ ਵਕਤ ਆਪਣੇ ਉੱਚੇ ਸਦਾਚਾਰ ਨਾਲ ਹੀ ਦੁਸ਼ਮਨ ਨੂੰ ਸ਼ਾਂਤ ਕੀਤਾ ਜਾ ਸਕਦਾ ਸੀ। ਕੁਝ ਦਿਨਾਂ ਮਗਰੋਂ ਉੱਥੇ ਹਥਿਆਰਬੰਦ ਸੰਨਿਆਸੀਆਂ ਦੀ ਟੋਲੀ ਆ ਗਈ। ਸਿੱਖਾਂ ਵਲ ਮਾਰਿਆ ਗੁਲੇਲ ਦੇ ਵੱਟੇ ਨਾਲ ਉਨ੍ਹਾਂ ਦੇ ਲੀਡਰ ਦੀ ਅੱਖ ਜ਼ਖਮੀ ਹੋ ਗਈ। ਸੰਨਿਆਸੀਆਂ ਨੇ ਉਸ ਮੁਸਲਮਾਨ ਮੁੰਡੇ ਨੂੰ ਮਾਰ ਦਿੱਤਾ। ਇਸਤੇ ਦੋਨੋਂ ਧਿਰਾਂ ਵਿਚਕਾਰ ਡਟ ਕੇ ਫਸਾਦ ਹੋਇਆ ਅਤੇ ਬਹੁਤ ਬੰਦੇ ਮਾਰੇ ਗਏ। ਉਸ ਵਕਤ ਦੇ ਸੰਦਰਭ ਵਿਚ ਗੁਰੂ ਜੀ ਦਾ ਸਹਿਨਸ਼ੀਲਤਾ ਦਾ ਵਿਚਾਰ ਬਿੱਲਕੁਲ ਠੀਕ ਸੀ। ਅਜੇ ਹਥਿਆਰ ਚੁੱਕਣ ਦਾ ਵਕਤ ਨਹੀਂ ਸੀ ਆਇਆ। ਇਸ ਲੜਾਈ ਉਪਰੰਤ ਮੁਸਲਮਾਨ ਆਪਣੇ ਆਪ ਠੰਡੇ ਹੋ ਗਏ।

### 5) ਮਹੂਰਤ ਦੀ ਜਗ੍ਹਾ ਅਰਦਾਸ :

ਇਕ ਦਿਨ ਸਿੱਖਾਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਗੁਰੂ ਜੀ ਦੀ ਸ਼ਰਨ ਆਣ ਤੋਂ ਪਹਿਲਾਂ ਉਹ

ਹਰ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਬ੍ਰਾਹਮਣ ਜੋਤਸ਼ੀਆਂ ਕੋਲੋਂ ਮਹੂਰਤ ਕਢਵਾ ਕੇ ਹੀ ਕੰਮ ਸ਼ੁਰੂ ਕਰਦੇ ਸਨ, ਹੁਣ ਉਹ ਕੀ ਕਰਿਆ ਕਰਨ। ਗੁਰੂ ਜੀ ਨੇ ਸਿੱਖਾਂ ਨੂੰ ਹਰ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਅਰਦਾਸ ਕਰਨ ਦਾ ਉਪਦੇਸ਼ ਦਿੱਤਾ।

### 6) ਵਿਸਾਖੀ, ਮਾਘੀ ਅਤੇ ਦੀਵਾਲੀ ਦੇ ਪੁਰਬ:

ਗੁਰੂ ਸਾਹਿਬ ਨੇ ਆਪਣੀ ਵਧਦੀ ਕੌਮ ਨੂੰ ਹਿੰਦੂਆਂ ਨਾਲੋਂ ਨਿਖੇੜਨ ਅਤੇ ਆਪਣੇ ਨਾਲ ਜੋੜਨ ਲਈ ਸਾਰੀਆਂ ਸੰਗਤਾਂ ਨੂੰ ਵਿਸਾਖੀ, ਮਾਘੀ ਅਤੇ ਦੀਵਾਲੀ ਦੇ ਮੌਕੇ ਗੋਇੰਦਵਾਲ ਆਣ ਅਤੇ ਰਲ ਕੇ ਕੀਰਤਨ, ਵਿਚਾਰਾਂ ਅਤੇ ਲੰਗਰ ਰਾਹੀਂ ਇਹ ਦਿਨ ਮੰਨਾਣ ਲਈ ਹੁਕਮ ਕੀਤਾ। ਗੁਰੂ ਅੰਗਦ ਦੇਵ ਜੀ ਦੇ ਵੇਲੇ ਤੋਂ ਹਰ ਸੰਗਰਾਂਦ ਸਿੱਖ ਗੁਰੂ ਜੀ ਦੇ ਦਰਸ਼ਨ ਨੂੰ ਆਉਂਦੇ ਸਨ ਅਤੇ ਗੁਰੂ ਜੀ ਤੁਖਾਰੀ ਰਾਗ ਵਿਚ ਰਚੇ ਬਾਰਹਮਾਹ ਦੇ ਵਿਚਾਰਾਂ ਰਾਹੀਂ ਸੰਗਤਾਂ ਨੂੰ ਉਪਦੇਸ਼ ਦੇਂਦੇ ਸਨ।

### 7) ਬਾਉਲੀ-ਸਿੱਖਾਂ ਦਾ ਪਹਿਲਾ ਤੀਰਥ ਅਸਥਾਨ:

ਗੋਇੰਦਵਾਲ ਤੇਜੀ ਨਾਲ ਫੈਲ ਰਿਹਾ ਸੀ ਅਤੇ ਪਾਣੀ ਦੀ ਬਹੁਤ ਲੋੜ ਸੀ। ਬਿਆਸ ਦਾ ਪਾਣੀ ਕਈ ਵਾਰੀ ਬਹੁਤ ਗੰਧਲਾ ਹੁੰਦਾ ਸੀ ਅਤੇ ਖੂਹ ਕਾਫੀ ਨਹੀਂ ਸਨ। ਇਸ ਤੋਂ ਵੀ ਜ਼ਿਆਦਾ ਲੋੜ ਸੀ ਇਕ ਤੀਰਥ ਅਸਥਾਨ ਦੀ। ਰਿਵਾਜ ਦੇ ਮੁਤਾਬਿਕ ਹਿੰਦੂਆਂ ਵਿਚ ਗੰਗਾ ਇਸ਼ਨਾਨ ਦਾ ਬਦਲ ਸਿੱਖ ਸੋਚ ਵਿਚ ਸੀ। ਇਹ ਸਭ ਕੁੱਝ ਦੇ ਆਧਾਰ ਤੇ ਗੁਰੂ ਜੀ ਨੇ ਇਕ ਵੱਡੀ ਅਤੇ ਡੂੰਘੀ ਬਾਉਲੀ ਬਣਵਾਈ ਜਿਸ ਦੇ ਪਾਣੀ ਦੀ ਸਤਾਹ ਤੇ ਪਹੁੰਚਣ ਲਈ 84 ਪੌੜੀਆਂ ਬਣੀਆਂ ਅਤੇ ਜਲਦੀ ਇਹ ਰਿਵਾਇਤ ਚਲ ਪਈ ਕਿ ਹਰ ਪੌੜੀ ਤੇ ਬੈਠ ਕੇ ਜਪੁਜੀ ਸਾਹਿਬ ਦੇ ਪਾਠ ਉਪਰੰਤ ਇਸ਼ਨਾਨ ਕਰਨ ਨਾਲ ਚੁਰਾਸੀ ਕੱਟੀ ਜਾਏਗੀ। ਇਸ ਤੀਰਥ ਧਾਮ ਬਣਨ ਨਾਲ ਸਿੱਖਾਂ ਨੂੰ ਹਿੰਦੂ ਤੀਰਥ ਅਸਥਾਨਾਂ ਤੇ ਜਾਣ ਦੀ ਘਾਟ ਪੂਰੀ ਹੋ ਗਈ।

### 8) ਉਦਾਸੀ ਮੱਤ ਨਾਲੋਂ ਸਿੱਖਾਂ ਨੂੰ ਨਿਖੇੜਨਾ:

ਗੁਰੂ ਅੰਗਦ ਦੇਵ ਜੀ ਦੇ ਅਕਾਲ ਚਲਾਣੇ ਪਿਛੋਂ ਬਾਬਾ ਸ੍ਰੀ ਚੰਦ ਨੇ ਆਪਣਾ ਪ੍ਰਚਾਰ ਤੇਜ਼ ਕੀਤਾ। ਉਸ ਦੇ ਸਾਧੂ ਸੁਭਾ ਅਤੇ ਤਿਆਗ ਨੇ ਬਹੁ ਗਿਣਤੀ ਹਿੰਦੂਆਂ ਨੂੰ ਪ੍ਰਭਾਵਤ ਕੀਤਾ ਕਿਉਂਕਿ ਇਹ ਹਿੰਦੂ ਫਲਾਸਫੀ ਦੇ ਅਨੁਕੂਲ ਸੀ। ਸਿੱਖ ਧਰਮ ਲਈ ਇਹ ਬਹੁਤ ਵੱਡਾ ਖਤਰਾ ਸੀ ਅਤੇ ਡਾ: ਗੋਕਲ ਚੰਦ ਨਾਰੰਗ ਅਨੁਸਾਰ ਲੋਕਰਾਏ ਸ੍ਰੀ ਚੰਦ ਦੇ ਹੱਕ ਵਿਚ ਹੁੰਦੀ ਜਾ ਰਹੀ ਸੀ। ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ ਸਮਝਾਇਆ ਕਿ ਗੁਰੂ ਨਾਨਕ ਦੀ ਸਿੱਖੀ ਵਿਚ ਤਿਆਗੀ ਜੀਵਨ ਬਤੀਤ ਕਰਨ ਦੀ ਮਨਾਹੀ ਹੈ। ਸਿੱਖ ਉਹ ਹੈ ਜੋ ਦੁਨੀਆਂ ਵਿਚ ਰਹਿੰਦਾ ਹੋਇਆ ਦੁਨੀਆਂ ਵਿਚ ਖਚਤ ਨਹੀਂ ਹੁੰਦਾ। ਗੁਰੂ ਜੀ ਨੇ ਖੁਲ ਕੇ ਐਲਾਨ ਕੀਤਾ ਕਿ ਉਦਾਸੀ ਪਰੰਪਰਾ ਵਿਚ ਵਿਸ਼ਵਾਸ ਰੱਖਣ ਵਾਲੇ ਗੁਰੂ ਨਾਨਕ ਦੇ ਸਿੱਖ ਨਹੀਂ ਹਨ। ਮਾਲਕਮ ਨੇ ਲਿਖਿਆ ਹੈ ਕਿ ਗੁਰੂ ਅਮਰਦਾਸ ਜੀ ਨੇ ਹੁਕਮਨਾਮਿਆਂ ਰਾਹੀਂ ਲਿਖਿਆ "ਜਿਹੜਾ ਕੋਈ ਉਦਾਸੀ ਬਣੇਗਾ, ਉਸ ਨੂੰ ਮੂੰਹ ਨਹੀਂ ਲਾਉਣਗੇ" ਅਤੇ ਕਿਹਾ ਕਿ ਗ੍ਰਿਹਸਤ ਵਿਚ ਯਕੀਨ ਰੱਖਣ ਵਾਲੇ ਸਿੱਖ "ਉਦਾਸੀਆਂ" ਨਾਲੋਂ ਵਖਰੇ ਹਨ। ਮੈਲਕਾਮ, ਮੈਕਾਲਿਫ, ਮੋਹਸਨ ਫਾਨੀ, ਗੋਕਲਚੰਦ ਨਾਰੰਗ, ਕਨਿਘੰਮ ਅਤੇ ਇੰਦੂ ਭੂਸ਼ਨ ਬੈਨਰਜੀ ਸਾਰੇ ਮੰਨਦੇ ਹਨ ਕਿ ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ ਪੂਰਨ ਰੂਪ ਵਿਚ "ਉਦਾਸੀਆਂ" ਕੋਲੋ ਦੂਰ ਕਰਕੇ ਇਸ ਨਵੇਂ ਸਿਰਜਦੇ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਇਕ ਫਿਰਕਾ ਬਣਨ ਤੋਂ ਬਚਾ ਲਿਆ।

9) ਗਰੀਬ ਸੇਵਾਦਾਰ ਜੇਠਾ ਜੀ ਨੂੰ ਜਵਾਈ ਚੁਨਣਾ:

ਸੱਤ ਸਾਲ ਦੀ ਉਮਰ ਵਿਚ ਯਤੀਮ ਹੋਏ ਅਤੇ ਘੁੰਗਣੀਆਂ ਵੇਚ ਕੇ ਗੁਜ਼ਾਰਾ ਕਰਦੇ ਜੇਠਾ ਜੀ (ਅਸਲੀ ਨਾਮ ਰਾਮ ਦਾਸ) ਸੰਗਤਾਂ ਦੇ ਇਕ ਕੀਰਤਨ ਕਰਦੇ ਜੱਥੇ ਨਾਲ ਗੋਇੰਦਵਾਲ ਗੁਰੂ ਦਰਬਾਰ ਪਹੁੰਚੇ। ਇਕ ਦਮ ਹੀ ਗੁਰੂ ਜੀ ਤੋਂ ਪ੍ਰਭਾਵਤ ਹੋ ਕੇ ਸੇਵਾ ਵਿਚ ਲਗ ਗਏ। ਲੰਗਰ ਵਿਚ ਲਕੜਾਂ, ਪਾਣੀ ਦੀ ਸੇਵਾ, ਗੁਰੂ ਜੀ ਦੀ ਸਰੀਰਕ ਸੇਵਾ ਅਤੇ ਬਾਉਲੀ ਦੀ ਖ਼ੁਦਾਈ ਵਿਚ ਜੁਟ ਗਏ। ਨਾਲ ਹੀ ਉਹ ਬਾਣੀ ਅਤੇ ਕੀਰਤਨ ਵਿਚ ਵੀ ਮਸਤ ਹੋ ਗਏ। ਆਪਣਾ ਨਿੱਜੀ ਨਿਰਬਾਹ ਉਹ ਅਜੇ ਵੀ ਘੁੰਗਣੀਆਂ ਵੇਚ ਕੇ ਹੀ ਕਰਦੇ ਸਨ। ਦੇਖਣ ਵਿਚ ਬੜੇ ਖ਼ੂਬਸੂਰਤ ਨੌਜਵਾਨ ਸਨ। ਕੁਝ ਦਿਨਾਂ ਬਾਦ ਗੁਰੂ ਜੀ ਦੇ ਮਹਿਲ ਨੇ ਆਪਣੀ ਛੋਟੀ ਬੇਟੀ ਬੀਬੀ ਭਾਨੀ ਲਈ ਵਰ ਲੱਭਣ ਲਈ ਗੁਰੂ ਜੀ ਨੂੰ ਕਿਹਾ ਅਤੇ ਨਾਲ ਹੀ ਕਿਹਾ ਕਿ ਉਨ੍ਹਾਂ ਨੂੰ ਜੇਠੇ ਜਿਹਾ ਜਵਾਈ ਲੋੜੀਂਦਾ ਹੈ। ਗੁਰੂ ਜੀ ਨੇ ਕਿਹਾ ਕਿ ਜੇਠੇ ਦੇ ਨਾਲ ਦਾ ਹੋਰ ਕੋਈ ਨਹੀਂ ਹੋ ਸਕਦਾ ਅਤੇ ਜਲਦੀ ਹੀ ਜੇਠਾ ਜੀ ਦੀ ਸ਼ਾਦੀ ਬੀਬੀ ਭਾਨੀ ਜੀ ਨਾਲ ਕਰ ਦਿੱਤੀ ਗਈ। ਜਦ ਜੇਠਾ ਜੀ ਨੂੰ ਸ਼ਾਦੀ ਵੇਲੇ ਕੋਈ ਮੰਗ ਮੰਗਣ ਲਈ ਕਿਹਾ ਗਿਆ ਤਾਂ ਉਨ੍ਹਾਂ ਉਚਾਰਨ ਕੀਤਾ, "ਹਰਿ ਕੇ ਜਨ ਸਤਿਗੁਰ ਸਤ ਪੁਰਖਾ, ਬਿਨਉ ਕਰਉ ਗੁਰਪਾਸਿ॥ ਹਮ ਕੀਰੇ ਕਿਰਮ ਸਤਿਗੁਰ ਸਰਣਾਈ, ਕਰਿ ਦਇਆ ਨਾਮੁ ਪਰਗਾਸਿ॥" ਸ਼ਾਦੀ ਉਪਰੰਤ ਵੀ ਜੇਠਾ ਜੀ ਉੱਥੇ ਹੀ ਟਿਕੇ ਰਹੇ ਅਤੇ ਸੇਵਾ ਕਰਦੇ ਰਹੇ।

10) ਅਕਬਰ ਬਾਦਸ਼ਾਹ ਗੁਰੂ ਦਰਬਾਰ ਵਿਚ:

ਅਕਬਰ ਬਾਦਸ਼ਾਹ ਨੇ ਗੁਰੂ ਜੀ ਬਾਬਤ ਸੁਣਿਆ ਹੋਇਆ ਸੀ। ਉਹ ਲਾਹੌਰ ਜਾਂਦੇ ਹੋਏ ਗੋਇੰਦਵਾਲ ਰੁਕੇ। ਉਨ੍ਹਾਂ ਆਪਣੇ ਅਹਿਲਕਾਰਾਂ ਸਮੇਤ ਪੰਗਤ ਵਿਚ ਬੈਠ ਕੇ ਲੰਗਰ ਛਕਿਆ। ਉਹ ਗੁਰੂ ਜੀ ਦੀ ਸ਼ਖਸੀਅਤ ਤੋਂ ਬਹੁਤ ਪ੍ਰਭਾਵਤ ਹੋਏ ਅਤੇ ਉਨ੍ਹਾਂ ਲੰਗਰ ਦੇ ਖਰਚ ਲਈ ਕੁਝ ਪਿੰਡ ਅਰਦਾਸ ਕਰਾਣ ਦੀ ਪੇਸ਼ਕਸ਼ ਕੀਤੀ। ਗੁਰੂ ਜੀ ਨੇ ਦਸਿਆ ਕਿ ਲੰਗਰ ਤਾਂ ਸਿੱਖਾਂ ਵੱਲੋਂ ਆਪ ਚਲਾਇਆ ਜਾਂਦਾ ਹੈ। ਇਸ ਵਿਚ ਸਰਕਾਰੀ ਮੱਦਦ ਦੀ ਲੋੜ ਨਹੀਂ। ਇਸ ਤੇ ਅਕਬਰ ਨੇ ਬੀਬੀ ਭਾਨੀ ਦੇ ਨਾਮ 12 (ਕਈ 84 ਕਹਿੰਦੇ ਹਨ) ਪਿੰਡ ਕਰ ਦਿੱਤੇ। ਗੁਰੂ ਜੀ ਨੇ ਅਕਬਰ ਨੂੰ ਸਿਰੋਪਾ ਦੇ ਕੇ ਵਿਦਾ ਕੀਤਾ।

11) ਬਾਈ ਮੰਜੀਆਂ ਅਤੇ ਹੋਰ ਪ੍ਰਚਾਰਕ ਪੀੜੀਆਂ:

ਗੁਰੂ ਅਮਰਦਾਸ ਜੀ ਵੇਲੇ ਸਿੱਖੀ ਦਿਨੋਂ ਦਿਨ ਵਧਣੀ ਸ਼ੁਰੂ ਹੋਈ। ਸੰਗਤਾਂ ਨੂੰ ਪੱਕੀ ਤਰ੍ਹਾਂ ਗੁਰਮਤ ਨਾਲ ਜੋੜਨ ਲਈ ਜ਼ਰੂਰੀ ਸੀ ਕਿ ਜਿੱਥੇ ਉਹ ਬਾਣੀ, ਕੀਰਤਨ ਅਤੇ ਸਿੱਖੀ ਵਿਚਾਰਧਾਰਾ ਨਾਲ ਜੁੜਨ ਉਨ੍ਹਾਂ ਦਾ ਬ੍ਰਾਹਮਣਾਂ, ਜੋਤਸ਼ੀਆਂ ਅਤੇ ਹਿੰਦੂ ਰਹੁਰੀਤੀਆਂ - ਵਰਤ, ਮਹੂਰਤ ਆਦਿਕ ਨਾਲ ਤੋੜ ਵਿਛੋੜਾ ਵੀ ਪੱਕਾ ਹੋ ਜਾਏ। ਜਦ ਵੀ ਗੁਰੂ ਜੀ ਕਿਸੇ ਸਿੱਖ ਕੋਲੋਂ ਪ੍ਰਭਾਵਤ ਹੋ ਜਾਂਦੇ ਕਿ ਉਸਨੂੰ ਸਿੱਖੀ ਦੀ ਸਮਝ ਵੀ ਆ ਗਈ ਹੈ ਅਤੇ ਉਹ ਸਿੱਖੀ ਦਾ ਪ੍ਰਚਾਰਕ ਬਣ ਸਕਦਾ ਹੈ ਤਾਂ ਉਸਨੂੰ ਆਪਣੇ ਘਰ ਯਾ ਕਿਸੀ ਹੋਰ ਸ਼ਹਿਰ ਜਾਣ ਦੀ ਪ੍ਰੇਰਨਾ ਦੇਂਦੇ ਕਿ ਉੱਥੇ ਜਾ ਕੇ ਉਹ ਆਸ ਪਾਸ ਦੇ ਸਿੱਖਾਂ ਲਈ ਅਤੇ ਸਿੱਖੀ ਦੇ ਪ੍ਰਚਾਰ ਲਈ ਕੇਂਦਰ (ਮੰਜੀ) ਸਥਾਪਨ ਕਰਨ। ਇਨ੍ਹਾਂ ਕੇਂਦਰਾਂ ਵਿਚ ਵੀ ਲੰਗਰ, ਕੀਰਤਨ, ਗੁਰਬਾਣੀ ਦੀ ਪੜ੍ਹਾਈ ਅਤੇ ਵਿਚਾਰਾਂ ਹੁੰਦੀਆਂ। ਵਿਸਾਖੀ, ਦੀਵਾਲੀ ਅਤੇ ਮਾਘੀ ਨੂੰ ਆਪਣੀਆਂ ਸੰਗਤਾਂ ਸਮੇਤ ਉਹ ਗੁਰੂ ਦਰਬਾਰ ਹਾਜ਼ਰ ਹੁੰਦੇ ਜਿੱਥੇ ਨਵੇਂ ਸਿੱਖਾਂ ਨੂੰ ਚਰਨਾਮਿਤ ਦੇ ਕੇ ਸਿੱਖੀ ਵਿਚ ਸ਼ਾਮਿਲ ਕੀਤਾ ਜਾਂਦਾ। ਇਕ ਇਕ "ਮੰਜੀ" ਨਾਲ ਕਈ ਕਈ "ਪੀੜੀਆਂ" ਵੀ ਬਣ ਗਈਆਂ ਜਿੱਥੇ ਪਿੰਡਾਂ ਵਿਚ ਸਿੱਖ ਕੱਠੇ ਹੋ ਕੇ ਬਾਣੀ ਪੜ੍ਹਦੇ। ਇਨ੍ਹਾਂ ਸੰਗਤਾਂ ਦੇ ਨਿਰਮਾਣ ਨਾਲ ਜਿੱਥੇ ਸਿੱਖਾਂ ਦਾ

ਆਪਸੀ ਮੇਲ ਜੋਲ ਵਧਿਆ, ਉਥੇ ਉਹ ਹਿੰਦੂ ਬਹੁਗਿਣਤੀ ਨਾਲੋਂ ਵੱਖਰੇ ਵੀ ਹੁੰਦੇ ਗਏ। ਸਿੱਖਾਂ ਨੂੰ ਯਕੀਨ ਹੋਣ ਲਗ ਪਿਆ ਕਿ ਉਹ ਇਕ ਨਵੇਂ ਧਰਮ ਅਤੇ ਪੰਥ ਨਾਲ ਜੁੜੇ ਹੋਏ ਹਨ।

12) **ਬਾਣੀ ਦੀ ਰਚਨਾ:**

ਗੁਰੂ ਅਮਰਦਾਸ ਜੀ ਨੂੰ ਗੁਰੂ ਅੰਗਦ ਦੇਵ ਜੀ ਕੋਲੋਂ ਗੁਰੂ ਨਾਨਕ ਅਤੇ ਗੁਰੂ ਅੰਗਦ ਦੇਵ ਜੀ ਦੀ ਰਚੀ ਹੋਈ ਬਾਣੀ ਦੀਆਂ ਪੋਥੀਆਂ ਵਿਰਸੇ ਵਿਚ ਮਿਲੀਆਂ ਸਨ। ਗੁਰੂ ਅਮਰਦਾਸ ਜੀ ਨੇ ਆਪ ਵੀ ਬਹੁਤ ਬਾਣੀ ਉਚਾਰੀ ਅਤੇ ਲਿਖ ਕੇ ਨਾਲ ਰਖ ਲਈ। ਗੁਰੂ ਸਾਹਿਬ ਨੇ 17 ਰਾਗਾਂ ਵਿਚ 917 ਸ਼ਬਦ ਅਤੇ ਸਲੋਕ ਲਿਖੇ। ਇਹ ਸਾਰੀ ਬਾਣੀ ਗੁਰੂ ਗਰੰਥ ਸਾਹਿਬ ਦੀ ਬੋਲੀ ਵਿਚ ਗੁਰਮੁਖੀ ਲਿੱਪੀ ਵਿਚ ਲਿਖੀ ਅਤੇ ਸੰਗਤਾਂ ਨੂੰ ਵੀ ਲਿਖਵਾਈ ਜਾਂਦੀ ਸੀ। ਸਿੱਖਾਂ ਨੂੰ ਹੁਣ ਸੰਸਕ੍ਰਿਤ ਭਾਸ਼ਾ ਅਤੇ ਬ੍ਰਾਹਮਣਾਂ ਦੀ ਲੋੜ ਨਹੀਂ ਰਹੀ। ਬ੍ਰਾਹਮਣ ਅਤੇ ਹੋਰ ਸਨਾਤਨੀ ਹਿੰਦੂਆਂ ਨੂੰ ਸਿੱਖਾਂ ਦਾ ਸੰਸਕ੍ਰਿਤ ਤੋਂ ਦੂਰ ਜਾਣਾ ਪਸੰਦ ਨਹੀਂ ਸੀ। ਜਿਹੜਾ ਵੀ ਬੰਦਾ ਸਿੱਖੀ ਧਾਰਨ ਕਰਦਾ ਸੀ ਉਹ ਗੁਰਮੁਖੀ ਸਿਖ ਕੇ ਬਾਣੀ ਪੜ੍ਹਦਾ ਅਤੇ ਲਿਖਦਾ ਸੀ। ਜਦ ਵੀ ਗੋਇੰਦਵਾਲ ਦੀ ਯਾਤਰਾ ਤੋਂ ਬਾਦ ਸਿੱਖ ਘਰਾਂ ਨੂੰ ਮੁੜਦੇ ਸਨ ਤਾਂ ਉਹ ਪ੍ਰਚਾਰ ਕਰਦੇ ਸਨ ਕਿ ਗੁਰੂ ਜੀ ਇਕ ਨਵਾਂ ਧਰਮ ਅਤੇ ਪੰਥ ਬਣਾ ਰਹੇ ਹਨ। **ਹੁਣ ਸਾਰੀਆਂ ਉੱਚੀਆਂ ਨੀਵੀਆਂ ਜਾਤਾਂ ਕੱਠੇ ਇੱਕੋ ਭਾਂਡੇ ਤੋਂ ਖਾਂਦੇ ਹਨ ਅਤੇ ਇਕ ਅਕਾਲ ਪੁਰਖ ਦੀ ਪੂਜਾ ਕਰਦੇ ਹਨ, ਚਰਨਾਮਿਤ ਪੀਂਦੇ ਹਨ ਅਤੇ ਗਾਇਤਰੀ ਦੀ ਜਗ੍ਹਾ ਵਾਹਿਗੁਰੂ, ਵਾਹਿਗੁਰੂ ਦਾ ਜਾਪ ਕਰਦੇ ਹਨ।**

13) **ਅਕਬਰ ਕੋਲ ਬ੍ਰਾਹਮਣਾਂ ਅਤੇ ਖੱਤਰੀਆਂ ਦੀਆਂ ਸ਼ਿਕਾਇਤਾਂ:**

ੳ) ਉੱਚੀਆਂ ਜਾਤਾਂ ਦੇ ਹਿੰਦੂਆਂ ਨੂੰ ਗੁਰੂ ਜੀ ਦਾ ਪ੍ਰਚਾਰ ਪਸੰਦ ਨਹੀਂ ਆਇਆ ਅਤੇ ਵਿਚਾਰਾਂ ਕਰਨ ਲਗੇ ਕਿ ਗੁਰੂ ਜੀ ਨੇ ਬਹੁਤ ਗਲਤ ਲਹਿਰ ਚਲਾ ਦਿੱਤੀ ਹੈ। ਗੁਰੂ ਜੀਨੇ ਚਾਰ ਵਰਨ ਖਤਮ ਕਰਕੇ ਸਾਰਿਆਂ ਨੂੰ ਇਕ ਵਰਨ ਵਿਚ ਲੈ ਆਂਦਾ ਹੈ। ਸਾਰਿਆਂ ਨੇ ਆਪਣੇ ਪਿਤਾ ਪੁਰਖੀ ਧਰਮ ਦਾ ਤਿਆਗ ਕਰ ਦਿੱਤਾ ਹੈ ਅਤੇ ਮੰਦਰਾਂ ਵਿਚ ਦੇਵਤਿਆਂ ਦੀ ਪੂਜਾ ਬੰਦ ਕਰ ਦਿੱਤੀ ਹੈ। ਇਸ ਨਵੀਂ ਲਹਿਰ ਦਾ ਮੁਕਾਬਲਾ ਕਰਨ ਲਈ ਬਾਉਲੀ ਨੂੰ ਖਤਮ ਕੀਤਾ ਜਾਏ। ਉਨ੍ਹਾਂ ਇਕ ਮਰਵਾਹੇ ਖਤਰੀ ਨੂੰ ਅੱਗੇ ਕਰਕੇ ਅਕਬਰ ਕੋਲ ਜਾ ਅਪੀਲ ਕੀਤੀ ਕਿ ਗੁਰੂ ਜੀ ਨੇ ਬਾਉਲੀ ਵਾਲੀ ਜ਼ਮੀਨ ਤੇ ਜ਼ਬਰਦਸਤੀ ਕਬਜ਼ਾ ਕੀਤਾ ਹੈ ਅਤੇ ਨਾਲ ਹੀ ਸਾਨੂੰ ਵੀ ਬੇਘਰ ਕਰ ਦਿੱਤਾ ਹੈ। ਜਦ ਮੁਗ਼ਲ ਦਰਬਾਰ ਵਿਚ ਇਹ ਸ਼ਿਕਾਇਤ ਸੁਣਾਈ ਗਈ ਤਾਂ ਬਾਦਸ਼ਾਹ ਦੇ ਅਹਿਲਕਾਰਾਂ ਨੇ ਅਕਬਰ ਨੂੰ ਉਸਦੀ ਗੋਇੰਦਵਾਲ ਦੀ ਯਾਤਰਾ ਯਾਦ ਕਰਾਈ। ਅਕਬਰ ਨੇ ਇਹ ਅਰਜ਼ੀ ਖਾਰਜ ਕਰ ਦਿੱਤੀ ਅਤੇ ਕਿਹਾ ਕਿ ਗੁਰੂ ਜੀ ਉੱਪਰ ਇਹ ਤੁਹਮਤ ਬੇਬੁਨਿਆਦ ਹੈ। **ਗੁਰੂ ਜੀ ਨੇ ਬੜੀ ਮੁਸ਼ਕਲ ਨਾਲ ਉਸ ਵੱਲੋਂ ਜ਼ਮੀਨ ਦੀ ਭੇਟਾ ਲੰਗਰ ਲਈ ਨਾਂਹ ਕਰਕੇ ਬੀਬੀ ਭਾਨੀ ਨੂੰ ਦੁਆਈ ਸੀ।**

ਅ) ਬ੍ਰਾਹਮਣ ਚੁਪ ਨਹੀਂ ਬੈਠੇ ਅਤੇ ਉਹ ਇਕ ਹੋਰ ਅਪੀਲ ਲੈ ਕੇ ਮੁੜ ਜਾ ਦਰਬਾਰ ਵਿਚ ਹਾਜ਼ਰ ਹੋਏ ਕਿ ਗੁਰੂ ਜੀ ਨੇ ਹਿੰਦੂਆਂ ਦੇ ਧਰਮ ਦੇ ਖਿਲਾਫ ਨਵਾਂ ਧਰਮ ਚਲਾਇਆ ਹੈ। ਸਾਡੀਆਂ ਰਹੁਰੀਤਾਂ ਖ਼ਤਮ ਕਰ ਦਿੱਤੀਆਂ ਹਨ। ਦੇਵੀ, ਦੇਵਤਿਆਂ ਦੀ ਪੂਜਾ ਬੰਦ ਕਰ ਦਿੱਤੀ ਹੈ। ਤੀਰਥ ਯਾਤਰਾ ਤੋਂ ਹਿੰਦੂਆਂ ਨੂੰ ਵਰਜਦੇ ਹਨ। ਜੋਗੀਆਂ ਬ੍ਰਾਹਮਣਾਂ ਦੀ ਕਦਰ ਨਹੀਂ ਕਰਦੇ। ਜਾਤ-ਪਾਤ ਦਾ ਖਿਆਲ ਨਹੀਂ ਕਰਦੇ, ਉੱਚੀਆਂ ਜਾਤਾਂ ਨੂੰ ਚੂਹੜੇ, ਚਮਾਰਾਂ ਅਤੇ ਕਮੀਆਂ ਦੇ ਨਾਲ ਬਿਠਾ ਕੇ ਲੰਗਰ ਛਕਾਂਦੇ ਹਨ। ਗਾਇਤਰੀ ਦਾ ਜਾਪ ਬੰਦ ਕਰਕੇ ਵਾਹਿਗੁਰੂ, ਵਾਹਿਗੁਰੂ ਦਾ ਜਾਪ ਕਰਾਉਂਦੇ ਹਨ। ਜੇ ਇਨ੍ਹਾਂ ਨੂੰ ਰੋਕਿਆ ਨ ਗਿਆ ਤਾਂ ਫਸਾਦ ਹੋ ਜਾਣਗੇ। ਅਕਬਰ

ਨੇ ਗੁਰੂ ਜੀ ਨੂੰ ਦਰਸ਼ਨ ਦੇਣ ਲਈ ਬੁਲਾ ਭੇਜਿਆ। ਗੁਰੂ ਜੀ ਨੇ ਜੇਠਾ ਜੀ ਨੂੰ ਭੇਜਿਆ ਅਤੇ ਆਪਣੀ ਵਡੇਰੀ ਉਮਰ ਕਰਕੇ ਆਪਣੇ ਵੱਲੋਂ ਮੁਆਫੀ ਮੰਗੀ। ਗੁਰੂ ਜੀ ਨੇ ਜੇਠਾ ਜੀ ਨੂੰ ਸਮਝਾਇਆ ਕਿ ਗੁਰੂ ਨੂੰ ਅੰਗ ਸੰਗ ਸਮਝਣ ਅਤੇ ਜਦ ਵੀ ਕਿਸੀ ਸਵਾਲ ਦਾ ਜੁਆਬ ਨ ਆਏ ਤਾਂ ਗੁਰੂ ਨਾਨਕ ਨੂੰ ਅੰਤਰਧਿਆਨ ਹੋ ਕੇ ਅਕਬਰ ਬਾਦਸ਼ਾਹ ਨੂੰ ਗੁਰੂ ਨਾਨਕ ਦੇ ਚਲਾਏ ਹੋਏ ਸਿੱਖ ਧਰਮ ਬਾਰੇ ਡੱਟ ਕੇ ਜੁਆਬ ਦੇਣ। ਜੇਠਾ ਜੀ ਨੇ ਅਕਬਰ ਦੇ ਸਾਰੇ ਸ਼ੰਕੇ ਦੂਰ ਕਰ ਦਿੱਤੇ ਕਿ ਗੁਰੂ ਜੀ ਇਕ ਅਕਾਲ ਪੁਰਖ ਦਾ ਪ੍ਰਚਾਰ ਕਰਦੇ ਹਨ। ਸਾਡਾ ਕਿਸੀ ਨਾਲ ਵੈਰ ਵਿਰੋਧ ਨਹੀਂ ਅਸੀਂ ਹਰ ਮੱਨੁਖ ਜਾਤੀ ਨੂੰ ਇਕ ਬਰਾਬਰ ਸਮਝਦੇ ਹਾਂ। ਕਿਸੇ ਨਾਲ ਘ੍ਰਿਣਾ ਨਹੀਂ ਕਰਦੇ। ਸਿੱਖੀ ਵਿਚ ਮੂਰਤੀ ਪੂਜਾ ਦੀ ਲੋੜ ਨਹੀਂ ਕਿਉਂਕਿ ਅਸੀਂ ਤਾਂ ਹਰ ਇਕ ਨੂੰ ਰੱਬ ਦਾ ਰੂਪ ਦੇਖਦੇ ਹਾਂ। ਤੀਰਥ ਯਾਤਰਾ ਕੋਲੋਂ ਅਕਾਲ ਪੁਰਖ ਦੀ ਬੰਦਗੀ ਮਨ ਸਾਫ ਕਰਦੀ ਹੈ। ਤੀਰਥ ਇਸ਼ਨਾਨ ਨਾਲ ਤਾਂ ਕੇਵਲ ਤਨ ਦੀ ਮੈਲ ਹੀ ਉਤਰਦੀ ਹੈ। ਗੁਰੂ ਜੀ ਤਾਂ ਕਾਮ, ਕਰੋਧ, ਲੋਭ, ਮੋਹ, ਅਹੰਕਾਰ ਤਿਆਗਣਾ ਹੀ ਅਸਲੀ ਧਰਮ ਸਮਝਦੇ ਹਨ। ਗੁਰੂ ਜੀ ਦੀਆਂ ਕੋਈ ਦੁਨਿਆਵੀ ਖਾਹਿਸ਼ਾਂ ਨਹੀਂ ਹਨ ਅਤੇ ਉਹ ਹਰ ਕਿਸਮ ਦੇ ਵਹਿਮਾਂ ਦੇ ਖਿਲਾਫ ਅਤੇ ਸਰਬ ਸਾਂਝੀਵਾਲਤਾ ਦਾ ਪ੍ਰਚਾਰ ਕਰਦੇ ਹਨ। ਜੇਠਾ ਜੀ ਨੇ ਕਿਹਾ ਕਿ ਇਹ ਬਹੁਤੇ ਗਾਇਤਰੀ ਦਾ ਜਾਪ ਹੀ ਕਰਦੇ ਹਨ ਪਰ ਗਾਇਤਰੀ ਮੰਤਰ ਵਿਚ ਦਿੱਤੇ ਗਿਆਨ ਤੇ ਕੋਈ ਅਮਲ ਨਹੀਂ ਕਰਦੇ ਅਤੇ ਉਨ੍ਹਾਂ ਨੇ ਗਾਇਤਰੀ ਦੀ ਵਿਆਖਿਆ ਕੀਤੀ। ਬ੍ਰਾਹਮਣ ਲਾਜਵਾਬ ਹੋ ਗਏ। ਅਕਬਰ ਨੇ ਜੇਠਾ ਜੀ ਨੂੰ ਕਿਹਾ ਕਿ ਉਹ ਗੁਰੂ ਜੀ ਨੂੰ ਇਕ ਵਾਰੀ ਗੰਗਾ ਦੀ ਤੀਰਥ ਯਾਤਰਾ ਕਰਨ ਨੂੰ ਕਹਿਣ ਜਿੱਥੇ ਜਾ ਕੇ ਉਹ ਆਪਣੇ ਧਰਮ ਦਾ ਪ੍ਰਚਾਰ ਕਰਨ ਅਤੇ ਇਸ ਯਾਤਰਾ ਲਈ ਗੁਰੂ ਜੀ ਦੀ ਪਾਰਟੀ ਕੋਲੋਂ ਕੋਈ ਤੀਰਥ ਟੈਕਸ ਨਹੀਂ ਲਿਆ ਜਾਏਗਾ ਅਤੇ ਉੱਥੇ ਸਭ ਹਿੰਦੂਆਂ ਦੇ ਸ਼ੰਕੇ ਦੂਰ ਕਰਨ।

14) ਗੁਰੂ ਅਮਰਦਾਸ ਜੀ ਦੀ ਹਰਦਵਾਰ ਯਾਤਰਾ:

ਗੁਰੂ ਜੀ ਅਕਬਰ ਦੇ ਕਹੇ ਅਨੁਸਾਰ ਯਾਤਰਾ ਤੇ ਟੁਰ ਪਏ ਅਤੇ ਜਦ ਲੋਕਾਂ ਨੂੰ ਪਤਾ ਲਗਿਆ ਕਿ ਇਸ ਯਾਤਰਾ ਤੇ ਕੋਈ ਟੈਕਸ ਨਹੀਂ ਹੈ ਤਾਂ ਬਹੁਤ ਲੋਕ ਸਿੱਖਾਂ ਵਿਚ ਰਲ ਗਏ ਕਿ ਲੰਗਰ ਵੀ ਗੁਰੂ ਘਰ ਦਾ ਛਕਾਂਗੇ। ਢੋਲਕੀ ਛੈਣਿਆਂ ਨਾਲ ਬਾਣੀ ਪੜ੍ਹਦੇ ਸਿੱਖਾਂ ਦਾ ਕਾਫਲਾ ਵਧਦਾ ਗਿਆ। ਪਿਹੋਵਾ, ਕੁਰਕਸ਼ੇਤਰ, ਕੰਖਲ ਹੁੰਦੇ ਹੋਏ ਹਰਦਵਾਰ ਪਹੁੰਚੇ। ਹਰ ਜਗ੍ਹਾ ਟੈਕਸ ਬਚਾਉਣ ਲਈ ਸਾਰੀ ਖਲਕਤ "ਸਤਿਨਾਮ, ਵਾਹਿਗੁਰੂ" ਦਾ ਜਾਪ ਕਰਦੀ ਸੀ। ਗੁਰੂ ਜੀ ਕਈ ਸਾਲਾਂ ਬਾਅਦ ਹਰਦਵਾਰ ਪਹੁੰਚੇ ਤਾਂ ਉੱਥੇ ਉਨ੍ਹਾਂ ਦਾ ਬਹੁਤ ਅੱਛਾ ਸਵਾਗਤ ਹੋਇਆ। ਉਨ੍ਹਾਂ ਨੂੰ ਪੁੱਛਿਆ ਗਿਆ ਕਿ ਉਹ ਸੰਸਕ੍ਰਿਤ ਦਾ ਤਿਆਗ ਕਰਕੇ ਗਵਾਰੀ ਬੋਲੀ ਵਿਚ ਕਿਉਂ ਪ੍ਰਚਾਰ ਕਰ ਰਹੇ ਸਨ ਤਾਂ ਗੁਰੂ ਜੀ ਨੇ ਸੰਸਕ੍ਰਿਤ ਨੂੰ ਖੂਹ ਦਾ ਪਾਣੀ ਅਤੇ ਪੰਜਾਬੀ, ਗੁਰਮੁਖੀ ਜਨਤਾ ਦੀ ਬੋਲੀ ਨੂੰ ਬਾਰਸ਼ ਦਾ ਪਾਣੀ ਦੱਸਿਆ ਜਿਹੜਾ ਸਾਰੀ ਧਰਤੀ ਨੂੰ ਸਿੰਜਦਾ ਹੈ। ਉਨ੍ਹਾਂ ਤੋਂ ਪੁੱਛਿਆ ਗਿਆ ਕਿ ਉਹ ਬ੍ਰਾਹਮਣਾਂ ਦੀ ਪੂਜਾ ਕਿਉਂ ਨਹੀਂ ਕਰਦੇ ਤਾਂ ਉਨ੍ਹਾਂ ਕਿਹਾ ਕਿ ਗੁਰੂ ਨਾਨਕ ਦੀ ਨਜ਼ਰਾਂ ਵਿਚ ਸਾਰੇ ਬਰਾਬਰ ਹਨ। ਬ੍ਰਾਹਮਣ ਤਾਂ ਅੱਗੇ ਹੀ ਹੰਕਾਰੇ ਹੋਏ ਹਨ ਅਤੇ ਜੇ ਉਹ ਉਨ੍ਹਾਂ ਦੀ ਹੋਰ ਵਡਿਆਈ ਕਰਨ ਤਾਂ ਉਨ੍ਹਾਂ ਦੀ ਹਉਮੈ ਹੋਰ ਵੱਧ ਜਾਏਗੀ। ਉਨ੍ਹਾਂ ਦਸਿਆ ਕਿ ਜਦ ਮਨੁੱਖਤਾ ਵਿੱਚੋਂ ਧਰਮ ਖਤਮ ਹੋ ਗਿਆ ਸੀ ਅਤੇ ਕੇਵਲ ਕਰਮ ਕਾਂਡ ਹੀ ਧਰਮ ਗਿਣਿਆ ਜਾਂਦਾ ਸੀ ਤਾਂ ਗੁਰੂ ਨਾਨਕ ਦੇਵ ਜੀ ਨੇ ਜਨਮ ਲਿਆ ਅਤੇ ਇਸ ਸਰਬਸਾਂਝੀਵਾਲਤਾ ਦੇ ਧਰਮ ਰਾਹੀਂ ਮੁਕਤੀ ਦਾ ਰਸਤਾ ਦਸਿਆ। ਗੁਰੂ ਜੀ ਦੀ ਇਸ ਤੀਰਥ ਯਾਤਰਾ ਨਾਲ ਸਿੱਖੀ ਦਾ ਬਹੁਤ ਪ੍ਰਚਾਰ ਹੋਇਆ।

15) ਸਿੱਖਾਂ ਲਈ ਨਵੇਂ ਤੀਰਥ ਅਤੇ ਸ਼ਹਿਰ ਅੰਮ੍ਰਿਤਸਰ ਦਾ ਕਾਰਜ ਅਰੰਭਣਾ:

ਸਿੱਖਾਂ ਦੀ ਨਫਰੀ ਬਹੁਤ ਤੇਜ਼ੀ ਨਾਲ ਵਧਦੀ ਦੇਖ ਗੁਰੂ ਜੀ ਨੇ ਫੈਸਲਾ ਕੀਤਾ ਕਿ ਇਕ ਵੱਡਾ ਨਗਰ ਵਸਾਇਆ ਜਾਏ। ਉਨ੍ਹਾਂ ਜੇਠਾ ਜੀ ਨੂੰ ਕਿਹਾ ਕਿ ਉਹ ਅਕਬਰ ਬਾਦਸ਼ਾਹ ਵੱਲੋਂ ਦਿੱਤੀ ਜ਼ਮੀਨ ਤੇ ਜਾ ਕੇ ਇਕ ਵੱਡਾ ਨਗਰ ਵਸਾਉਣਾ ਸ਼ੁਰੂ ਕਰਨ। ਸਭ ਤੋਂ ਪਹਿਲੇ ਉੱਥੇ ਆਪਣਾ ਘਰ ਬਣਾਉਣ ਅਤੇ ਫਿਰ ਉਸ ਦੇ ਪੂਰਬ ਵੱਲ ਇਕ ਹੋਰ ਤੀਰਥ ਬਣਾਉਣ ਲਈ ਇਕ ਸਰੋਵਰ ਦੀ ਖੁਦਾਈ ਸ਼ੁਰੂ ਕਰਨ। ਜੇਠਾ ਜੀ ਨੇ ਇਸੀ ਤਰ੍ਹਾਂ ਕੀਤਾ ਅਤੇ ਜਦ ਕੁਝ ਘਰ ਬਣ ਗਏ ਸਰੋਵਰ ਦਾ ਕੰਮ ਚੰਗੀ ਤਰ੍ਹਾਂ ਸ਼ੁਰੂ ਹੋ ਗਿਆ ਤਾਂ ਉਹ ਵਾਪਸ ਗੋਇੰਦਵਾਲ ਗੁਰੂ ਜੀ ਦੇ ਦਰਸ਼ਨਾਂ ਅਤੇ ਆਪਣੇ ਕੰਮ ਦੀ ਜਾਣਕਾਰੀ ਦੇਣ ਆਏ। ਗੁਰੂ ਜੀ ਨੇ ਉਥੇ ਜਾ ਕੇ ਕੰਮ ਦੀ ਸ਼ਲਾਘਾ ਕੀਤੀ ਯਾ ਉਥੇ ਬੈਠੇ ਹੀ ਸ਼ਹਿਰ ਬਾਰੇ ਸਾਰੀ ਜਾਣਕਾਰੀ ਉਪਰੰਤ ਜੇਠਾ ਜੀ ਨੂੰ ਕਿਹਾ ਕਿ ਜਿਹੜਾ ਸਰੋਵਰ ਉਨ੍ਹਾਂ ਨੇ ਖੁਦਵਾਣਾ ਸ਼ੁਰੂ ਕੀਤਾ ਹੈ ਇਸਦਾ ਨਾਮ ਸੰਤੋਖਸਰ ਰੱਖ ਦਿਓ ਅਤੇ ਹਾਲ ਦੀ ਘੜੀ ਇਥੇ ਕੰਮ ਬੰਦ ਕਰ ਦਿਉ। ਇਸ ਦੇ ਹੋਰ ਪੂਰਬ ਵੱਲ ਜਿਹੜਾ ਨੀਵਾਂ ਸਥਾਨ ਹੈ ਉਥੇ ਇਕ ਹੋਰ ਸਰੋਵਰ ਖੁਦਵਾਣਾ ਸ਼ੁਰੂ ਕਰੋ ਅਤੇ ਇਸਦਾ ਨਾਮ ਅੰਮ੍ਰਿਤਸਰ ਰੱਖੋ। ਇਸ ਸਰੋਵਰ ਦੀ ਇੱਟਾਂ ਦੀ ਚਿਣਾਈ ਵਕਤ ਆਉਣ ਤੇ ਹੋਵੇਗੀ।

16) ਗੁਰੂ ਜੀ ਵੱਲੋਂ ਸਮਾਜਕ ਸੁਧਾਰ:

ਗੁਰੂ ਜੀ ਨੇ ਨਵੇਂ ਉਸਰਦੇ ਸਿੱਖ ਸਮਾਜ ਨੂੰ ਅਗਾਂਹ ਵਧੂ (ਆਧੁਨਿਕ) ਬਨਾਉਣ ਲਈ ਕਈ ਸਮਾਜਕ ਬੁਰਾਈਆਂ ਦਾ ਖੰਡਨ ਕੀਤਾ।

ੳ) ਸਤੀ ਦਾ ਵਿਰੋਧ: ਹਿੰਦੁਸਤਾਨ ਵਿਚ ਉਹ ਪਹਿਲੇ ਧਾਰਮਿਕ ਆਗੂ ਸਨ ਜਿਨ੍ਹਾਂ ਚਿਰਾਂ ਤੋਂ ਪ੍ਰਚਲਤ ਸਤੀ ਦੀ ਰਸਮ ਦਾ ਵਿਰੋਧ ਕੀਤਾ। ਸੂਹੀ ਕੀ ਵਾਰ ਮਹਲਾ ੩ ਪੰਨਾ 787 ਵਿਚ ਉਨ੍ਹਾਂ ਦਾ ਸ਼ਬਦ ਇਹ ਸਾਫ ਦਰਸਾਉਂਦਾ ਹੈ :

"ਸਤੀਆ ਏਹਿ ਨਾ ਆਖੀਅਨਿ ਜੋ ਮੜਿਆ ਲਗਿ ਜਲੰਨਿ॥
ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ॥
ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖ ਰਹੰਨਿ॥
ਸੇਵਨਿ ਸਾਈ ਆਪਣਾ ਨਿਤ ਉਠਿ ਸੰਮਾਲੰਨਿ॥

ਅ) ਵਿਧਵਾ ਵਿਆਹ: ਗੁਰੂ ਜੀ ਦੇ ਵਕਤ ਵਿਧਵਾ ਵਿਆਹ ਦਾ ਰਿਵਾਜ ਬਿਲਕੁਲ ਨਹੀਂ ਸੀ। ਗੁਰੂ ਜੀ ਨੇ ਵਿਧਵਾ ਵਿਆਹ ਦੇ ਹਕ ਵਿਚ ਆਪਣਾ ਵਿਚਾਰ ਦਿੱਤਾ।

ੲ) ਅੰਤਰ-ਜਾਤੀ ਵਿਆਹ: ਜਦ ਸਿੱਖਾਂ ਵਿਚੋਂ ਜਾਤਪਾਤ ਦਾ ਫਰਕ ਖਤਮ ਕੀਤਾ ਜਾ ਰਿਹਾ ਸੀ ਤਾਂ ਗੁਰੂ ਸਾਹਿਬ ਨੇ ਸਿੱਖਾਂ ਨੂੰ ਆਦੇਸ਼ ਦਿੱਤੇ ਕਿ ਉਹ ਜ਼ਾਤ ਪੁੱਛੇ ਬਗੈਰ ਅਤੇ ਬਰਾਦਰੀ ਦੇ ਭੇਦਾਂ ਨੂੰ ਤਿਆਗ ਕੇ ਅੰਤਰਜਾਤੀ ਵਿਆਹ ਕਰਨ।

ਸ) ਸ਼ਰਾਬ ਦੀ ਮਨਾਹੀ : ਸ਼ਰਾਬ ਬਾਰੇ ਗੁਰੂ ਜੀ ਦੇ ਵਿਚਾਰ ਉਨ੍ਹਾਂ ਦੇ ਸਲੋਕ ਪੰਨਾ 554 ਵਿਚ ਸਪੱਸ਼ਟ ਹਨ:

ਸਲੋਕ ਮਹਲਾ ੩: "ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥

ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥
ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥
ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ॥

17) ਰਾਮ ਦਾਸ ਜੀ ਨੂੰ ਗੁਰੂ ਗੱਦੀ ਸੌਂਪਣੀ (1574) :

ਜਦ ਗੁਰੂ ਅਮਰਦਾਸ ਜੀ 73 ਵਰਿਆਂ ਦੀ ਉਮਰ ਤੇ ਗੁਰੂ ਗੱਦੀ ਤੇ ਬਿਰਾਜਮਾਨ ਹੋਏ ਤਾਂ ਉਨ੍ਹਾਂ ਦੇ ਦੋ ਪੁੱਤਰ ਅਤੇ 2 ਬੇਟੀਆਂ ਸਭ ਜਵਾਨ ਸਨ। ਉਨ੍ਹਾਂ ਦੇ ਵੱਡੇ ਬੇਟੇ, ਮੋਹਨ ਨੇ ਸ਼ਾਦੀ ਨ ਕਰਾਉਣ ਦਾ ਫੈਸਲਾ ਕੀਤਾ ਹੋਇਆ ਸੀ ਅਤੇ ਉਹ ਭਗਤੀ ਵਿਚ ਮਸਤ ਰਹਿੰਦੇ ਸਨ। ਛੋਟੇ ਬੇਟੇ ਮੋਹਰੀ ਅਤੇ ਵੱਡੀ ਬੇਟੀ ਦਾਨੀ ਦੀ ਸ਼ਾਦੀ ਹੋ ਚੁਕੀ ਸੀ। ਛੋਟੀ ਬੇਟੀ ਭਾਨੀ ਕੁਆਰੀ ਸੀ। ਗੁਰ ਗੱਦੀ ਤੇ 1552 ਵਿਚ ਬੈਠਣ ਉਪਰੰਤ ਅਗਲੇ ਸਾਲ ਹੀ ਬੀਬੀ ਭਾਨੀ ਦੀ ਸ਼ਾਦੀ ਜੇਠਾ ਜੀ ਨਾਲ ਹੋ ਗਈ ਸੀ। ਗੁਰੂ ਜੀ ਨੇ ਜੇਠਾ ਜੀ ਦੀ ਸੂਝ, ਲਗਨ, ਸੇਵਾ ਅਤੇ ਤਿਆਗ ਕਾਰਨ ਉਨ੍ਹਾਂ ਨੂੰ ਗੁਰੂ ਨਾਨਕ ਦੀ ਗੱਦੀ ਦਾ ਵਾਰਿਸ ਨਿਸਚਿਤ ਕੀਤਾ ਹੋਇਆ ਸੀ ਭਾਵੇਂ ਸੰਗਤਾਂ ਨੂੰ ਇਸ ਬਾਰੇ ਗਿਆਨ ਨਹੀਂ ਸੀ। ਇਸੀ ਕਾਰਨ ਉਨ੍ਹਾਂ ਜੇਠਾ ਜੀ ਨੂੰ ਇਕ ਨਵੇਂ ਨਗਰ ਅਤੇ ਉਥੇ 2 ਸਰੋਵਰਾਂ ਦੀ ਉਸਾਰੀ ਲਈ ਭੇਜਿਆ ਸੀ। ਅਕਬਰ ਦੇ ਦਰਬਾਰ ਵਿਚ ਵੀ ਜੇਠਾ ਜੀ ਨੂੰ ਆਪਣਾ ਨੁਮਾਇੰਦਾ ਬਣਾ ਕੇ ਭੇਜਿਆ ਸੀ ਕਿ ਉਹ ਗੁਰੂ ਦਰਬਾਰ ਦੇ ਖਿਲਾਫ ਬ੍ਰਾਹਮਣਾਂ ਦੀਆਂ ਸ਼ਿਕਾਇਤਾਂ ਦਾ ਜਵਾਬ ਗੁਰੂ ਆਸ਼ੇ ਅਨੁਸਾਰ ਦੇਣ। ਜੇਠਾ ਜੀ ਦੇ ਤਿੰਨ ਪੁੱਤਰਾਂ, ਪ੍ਰਿਥੀਚੰਦ, ਮਹਾਂਦੇਵ ਅਤੇ ਅਰਜਨ ਦੇਵ ਵਿੱਚੋਂ ਗੁਰੂ ਜੀ ਨੂੰ ਸਭ ਤੋਂ ਛੋਟੇ ਬੇਟੇ ਅਰਜਨ ਦੇਵ ਨਾਲ ਪਿਆਰ ਸੀ। ਮਸ਼ਹੂਰ ਸਾਖੀ ਹੈ ਕਿ ਬਾਲਕ ਅਰਜਨ ਦੇਵ ਰਿੜ੍ਹਦੇ ਰਿੜ੍ਹਦੇ ਗੁਰੂ ਅਮਰਦਾਸ ਜੀ ਦੀ ਝੋਲੀ ਵਿਚ ਜਾ ਬੈਠੇ ਤਾਂ ਗੁਰੂ ਅਮਰਦਾਸ ਜੀ ਨੇ ਉਚਾਰਿਆ "ਦੋਹਤਾ ਬਾਣੀ ਕਾ ਬੋਹਿਥਾ" ਅਤੇ ਇਹ ਵੀ ਕਿ ਵਕਤ ਆਉਣ ਤੇ ਉਨ੍ਹਾਂ ਨੂੰ ਇਹ ਸਿੰਘਾਸਨ ਮਿਲੇਗਾ। ਇਸ ਤਰ੍ਹਾਂ ਜਿਸਤਰ੍ਹਾਂ ਗੁਰੂ ਅਮਰਦਾਸ ਜੀ ਨੂੰ ਰਾਮ ਦਾਸ ਗੁਰੂ ਨਾਨਕ ਦੇ ਚੌਥੇ ਰੂਪ ਵਿਚ ਦਿਸਦੇ ਸਨ ਉਨ੍ਹਾਂ ਨੂੰ ਪੰਜਵੇਂ ਨਾਨਕ ਦਾ ਵੀ ਗਿਆਨ ਸੀ। ਗੁਰੂ ਅਮਰਦਾਸ ਜੀ ਨੂੰ ਜਦ ਆਪਣਾ ਅੰਤ ਨੇੜੇ ਜਾਪਿਆ ਤਾਂ ਉਨ੍ਹਾਂ ਰਾਮ ਦਾਸ ਜੀ ਨੂੰ ਉਸਾਰੀ ਅਧੀਨ "ਅੰਮ੍ਰਿਤਸਰ" ਤੋਂ ਬੁਲਾ ਭੇਜਿਆ। ਸੰਗਤਾਂ ਨੂੰ ਗੁਰੂ ਜੀ ਦੇ ਵੱਡੇ ਜਵਾਈ ਦਾ ਵੀ ਬਹੁਤ ਮਾਣ ਸੀ ਜੋ ਲੰਗਰ ਅਤੇ ਬਾਉਲੀ ਦੀ ਦੇਖ ਰੇਖ ਕਰਦੇ ਸਨ। ਸੰਗਤਾਂ ਨੂੰ ਸਮਝਾਣ ਖਾਤਰ ਗੁਰੂ ਜੀ ਨੇ ਰਾਮ ਦਾਸ ਅਤੇ ਰਾਮਾ ਜੀ ਨੂੰ ਬਾਉਲੀ ਦੇ ਬਾਹਰ ਗੁਰੂ ਜੀ ਦੇ ਬੈਠਣ ਲਈ ਆਪਣੇ ਹੱਥੀ ਦੋ ਥੜੇ ਉਸਾਰਨ ਲਈ ਹੁਕਮ ਦਿੱਤਾ। ਸਾਖੀ ਅਨੁਸਾਰ ਉਨ੍ਹਾਂ ਨੂੰ ਦੋਵੇਂ ਥੜੇ ਪਸੰਦ ਨ ਆਏ ਅਤੇ ਢਾਹ ਕੇ ਮੁੜ ਉਸਾਰਨ ਦਾ ਹੁਕਮ ਦਿੱਤਾ। ਦੂਜੀ ਵਾਰੀ ਫਿਰ ਢਾਹ ਕੇ ਮੁੜ ਉਸਾਰਨ ਲਈ ਕਿਹਾ। ਰਾਮਾ ਜੀ ਨੇ ਤੀਜੀ ਵਾਰੀ ਥੜਾ ਉਸਾਰਨ ਤੋਂ ਨਾਂਹ ਕਰ ਦਿੱਤੀ ਕਿ ਗੁਰੂ ਜੀ ਬਹੁਤ ਬਿਰਧ ਹੋ ਗਏ ਹਨ ਅਤੇ ਇਨ੍ਹਾਂ ਦੀ ਸਮਝ ਜਵਾਬ ਦੇ ਗਈ ਹੈ। ਰਾਮ ਦਾਸ ਜੀ ਨੇ ਹਰ ਵਾਰੀ ਮੁਆਫੀ ਮੰਗਣੀ ਕਿ ਗੁਰੂ ਜੀ ਉਸਨੂੰ ਸਮਝ ਦੇਣ ਕਿ ਉਹ ਗੁਰੂ ਜੀ ਦੀ ਮਰਜ਼ੀ ਮੁਤਾਬਿਕ ਥੜਾ ਉਸਾਰ ਸਕਣ। ਇਸ ਤਰ੍ਹਾਂ ਰਾਮ ਦਾਸ ਜੀ ਨੇ ਸਤ ਵਾਰੀ ਇਹ ਥੜਾ ਬਣਾਇਆ। ਸੰਗਤਾਂ ਤੇ ਰਾਮ ਦਾਸ ਜੀ ਦੀ ਨਿਮਰਤਾ ਦਾ ਬਹੁਤ ਪ੍ਰਭਾਵ ਪਿਆ। ਗੁਰੂ ਜੀ ਨੇ ਆਪਣੇ ਬੇਟਿਆਂ ਅਤੇ ਬਾਬਾ ਬੁੱਢਾ ਜੀ ਨੂੰ ਬੁਲਾ ਭੇਜਿਆ ਅਤੇ ਆਪਣੇ ਇਕ ਸਿੱਖ ਭਾਈ ਬਾਲੂ ਕੋਲੋਂ ਪੰਜ ਪੈਸੇ ਅਤੇ ਨਾਰੀਅਲ ਮੰਗਵਾਇਆ। ਜੇਠਾ ਜੀ ਨੂੰ ਉਨ੍ਹਾਂ ਨਵੇਂ ਕਪੜੇ ਦਿੱਤੇ ਅਤੇ ਇਸ਼ਨਾਨ ਉਪਰੰਤ ਨਵੇਂ ਕਪੜੇ ਪਾ ਕੇ ਆਉਣ ਨੂੰ ਕਿਹਾ। ਰਾਮ ਦਾਸ ਜੀ ਦੇ

ਆਉਣ ਤੇ ਆਪ ਆਪਣੇ ਸਿੰਘਾਸਨ ਤੋਂ ਉਠੇ ਅਤੇ ਉਥੇ ਰਾਮ ਦਾਸ ਜੀ ਨੂੰ ਬਿਠਾ ਕੇ ਮੱਥਾ ਟੇਕਿਆ ਅਤੇ ਬਾਬਾ ਬੁੱਢਾ ਜੀ ਨੇ ਗੁਰਿਆਈ ਦਾ ਤਿਲਕ ਲਗਾਇਆ।

ਗੁਰੂ ਅਮਰਦਾਸ ਜੀ ਨੇ ਕੌਮ ਨੂੰ ਸੰਗਠਿਤ ਰੂਪ ਦੇ ਕੇ ਸਿੱਖੀ ਦਾ ਧੁਰਾ ਬਣਾ ਦਿੱਤਾ। ਜਿਸ ਨਾਲ ਕੌਮ ਦੇ ਵਿਕਾਸ ਵਿਚ ਬਹੁਤ ਤੇਜ਼ੀ ਆ ਗਈ। ਸਾਰੀ ਦੁਨੀਆਂ ਨੂੰ ਇਸ ਨਵੇਂ ਉਸਰਦੇ ਧਰਮ ਅਤੇ ਪੰਥ ਦੀ ਵਿਲੱਖਣਤਾ ਦਾ ਅਹਿਸਾਸ ਹੋ ਗਿਆ।

ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ॥........
ਏ ਮਨ ਮੇਰਿਆ, ਤੂ ਸਦਾ ਰਹੁ ਹਰਿ ਨਾਲੇ॥..........
ਸਾਚਾ ਨਾਮ ਮੇਰਾ ਆਧਾਰੋ॥.........
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮ ਮੰਨਿਐ ਪਾਈਐ॥........
ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥
ਸਾਥਿ ਤੇਰੈ ਚਲੈ ਨਾਹੀ, ਤਿਸੁ ਨਾਲਿ, ਕਿਉ ਚਿਤੁ ਲਾਈਐ॥.........
ਜੀਅਹੁ ਮੈਲੇ ਬਾਹਰਹੁ ਨਿਰਮਲ॥
ਬਾਹਰਹੁ ਨਿਰਮਲ, ਜੀਅਹੁ ਤ ਮੈਲੇ, ਤਿਨੀ ਜਨਮੁ ਜੂਐ ਹਾਰਿਆ॥.......
ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥ ੧॥

ਹਰ ਖੁਸ਼ੀ ਤੇ ਗਮੀ ਦੇ ਮੌਕੇ ਪੜ੍ਹਣ ਵਾਲੀ ਬਾਣੀ "ਅਨੰਦੁ" (917-922) ਗੁਰੂ ਸਾਹਿਬ ਦੀ ਮਸ਼ਹੂਰ ਰਚਨਾ ਹੈ।

ਸਿਰੀਰਾਗੁ ਮਹਲਾ ੩

ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ॥
ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ॥
**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥** (67)

ਮਹਲਾ ੩

ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ॥
ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ॥ (84)

ਸੇਵਾ
ਸ੍ਰ. ਮਨਮੋਹਨ ਸਿੰਘ ਭੱਲਾ
ਸ੍ਰ. ਹਰਬੀਰ ਸਿੰਘ
ਸ੍ਰ. ਜਗਮੋਹਨ ਸਿੰਘ
ਅਤੇ ਪਰਿਵਾਰ
੪੭, ਇੰਡਸਟ੍ਰੀਅਲ ਏਰੀਆ-ਏ
ਲੁਧਿਆਣਾ ।
ਫੋਨ - 605350, 605351

Sponsored by:
S. Manmohan Singh Bhalla
S. Harbir Singh
S. Jagmohan Singh
and family.
47, Industrial Area-A
Ludhiana.
Phone-605350, 605351

ਸਲੋਕੁ ਮਃ ੩ ॥

ਵਾਹੁ ਵਾਹੁ ਸੇ ਜਨ ਸਦਾ ਕਰਹਿ ਜਿਨ੍ ਕਉ ਆਪੇ
ਦੇਇ ਬੁਝਾਇ ॥ ਵਾਹੁ ਵਾਹੁ ਕਰਤਿਆ ਮਨੁ
ਨਿਰਮਲੁ ਹੋਵੈ ਹਉਮੈ ਵਿਚਹੁ ਜਾਇ ॥
ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ ਸੋ
ਮਨ ਚਿੰਦਿਆ ਫਲੁ ਪਾਇ ॥ (515)

ਮਃ ੩ ॥

ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥
ਇਸ ਕੀ ਸੇਵਾ ਜੋ ਕਰੇ ਤਿਸ
ਹੀ ਕਉ ਫਿਰਿ ਖਾਇ ॥ (510)

ਸਿਰੀਰਾਗੁ ਮਹਲਾ ੩ ਘਰੁ ੧ ॥

ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ ॥
ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ ॥ (27)

(ਸਿਰੀਰਾਗੁ ਮਹਲਾ ੩ ਘਰੁ ੧ ਅਸਟਪਦੀਆ)

ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ
ਨ ਜਾਈ ॥ ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ
ਤਿਸ ਕੀ ਕੀਮ ਨ ਪਾਈ ॥ (64)

ਸਤਯੇ ਮੇਵ ਜਯਤੇ ਮਿਸ਼ਨ ਟਰਸਟ । #੨੦੮੦, ਸੈਕਟਰ 15-C, ਚੰਡਿਗੜ੍ਹ । Phone-772980,
email-nanaksdas@glide.net.in

ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ
ਕਰਿਅਹੁ ਨਿਰਬਾਣੁ ਜੀਉ ॥(923)........
ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ
ਮੰਨਿ ਲਈ ਰਜਾਇ ਜੀਉ ॥ (924)

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ
ਗਾਵਹੁ ਸਚੀ ਬਾਣੀ ॥ (920)

(ਰਾਮਕਲੀ ਮਹਲਾ ੩)
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ
ਉਪਜੈ ਭਾਉ ਦੂਜਾ ਲਾਇਆ ॥
ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ
ਤਿਨੀ ਵਿਚੇ ਮਾਇਆ ਪਾਇਆ ॥੨੯॥ (921)